ਮੈਂ ਲੱਖਾਂ ਸਮੁੰਦਰਾਂ ਦਾ ਮੋਤੀ,
ਅਰਸ਼ਾਂ ਦੀਆਂ ਰੋਸ਼ਨੀਆਂ ਦਾ ਕਤਰਾ,
ਲੱਖਾਂ ਨੈਣਾਂ ਦੀ ਝਲਕ ਜਿਹੀ,
ਸੁਹਣੇ ਮੂੰਹਾਂ ਅਨੇਕਾਂ ਦੀ ਬਿਜਲੀ,
ਰੌਣਕ ਕਿਸੇ ਅਣਡਿੱਠੇ ਇਕਬਾਲ ਦੀ,
ਨਾਮ ਆਪਣਾ ਪੁੱਛਦਾ,
ਪੁਲਾੜ ਜਿਹੀ ਵਿਚ ਇਕ ਵਿਅਰਥ ਜਿਹੀ ਚੀਖ ਹੈ।

੨

ਢੇਰ ਚਿਰ ਹੋਇਆ,
ਮੈਂ ਜਦ ਬਾਲ ਸਾਂ,
ਖੁਸ਼ੀ ਸਾਂ ਨਵੇਂ ਜੰਮੇ ਫੁੱਲ ਦੀ,
ਲਾਲੀ ਪੂਰਬ ਦੀ, ਨੀਲਾਣ ਅਕਾਸ਼ ਦੀ,
ਪ੍ਰਕਾਸ਼ ਦੀ ਡਲ੍ਹਕਦੀ ਡਲੀ ਸਾਂ,
ਨਿੱਕਾ ਜਿਹਾ ਚੰਨ ਮੂੰਹ,
ਮਾਂ ਦਿਤਾ ਨਾਮ ਵੀ ਨਵਾਂ ਨਵਾਂ ਸੀ,
ਮੈਂ ਸਾਂ ਨਾਮ 'ਤੇ ਰੀਝਦਾ !
ਸਭ ਅੰਦਰ ਸੀ ਮੈਂ ਮੇਰੀ,
ਨਾਮ ਬਾਹਰ ਦੀ ਆਵਾਜ਼ ਸੀ,
ਪੈਂਦੀ ਚੰਗੀ ਲੱਗਦੀ, ਰੂਹ ਪੁੱਛਦੀ,
ਬਾਹਰ ਕੀ, ਅੰਦਰ ਤਾਂ ਸਭ ਕੁਝ ਸੀ,
ਬਾਹਰ ਕੌਣ ਬੁਲਾਉਂਦਾ ?

ਰੀਝਦਾ ਸਾਂ ਸੁਣ ਸੁਣ ਨਾਮ ਉਹ,
ਪਿਆਰ ਵਾਂਗ ਰੰਗੇ ਲਾਲ ਖਿਡਾਉਣੇ,
ਤੇ ਨਾਂ ਲਵੇ ਜੇ ਕੋਈ ਮੇਰਾ

ਝਟ ਬੋਲਦਾ ਖ਼ੁਸ਼ ਹੋ :
ਝਟ ਬੋਲਦਾ ਖ਼ੁਸ਼ ਹੋ :
ਹਾਂ ਜੀ ! ਹਾਂ ਜੀ ! ਅਗੋਂ ਹੱਥ ਜੋੜਦਾ,
ਖਲੋਂਦਾ ਹੱਥ ਬੱਝੇ,
ਜਿਵੇਂ ਵੱਛਾ ਇਕ ਗਊ ਦਾ ਰੱਸੀ ਬੱਝਿਆਂ ।
ਕੀ ਨਾਮ ਨਾਲ ਮਾਂ ਬੰਨ੍ਹਿਆਂ ਮੇਰੇ ਅੰਦਰ ਦਾ ਸਵੱਰਗ ਸਾਰਾ, ਮਤੇ ਮੈਂ ਉੱਡ ਨਾ
ਜਾਂ, ਛੱਡ ਉਹਦੇ ਪੰਘੂੜਿਆਂ !
ਗੋਰਾ ਜਿਹਾ ਬਾਲ ਕਾਲੇ ਧਾਗੇ ਨਾਲ ਬੰਨ੍ਹਣਾ ।

ਪਰ ਜਦ ਅੱਖਾਂ ਵੇਖਣ ਸਿੱਖੀਆਂ ਬਾਹਰ ਨੂੰ,
ਤੇ ਹੌਲੇ ਹੌਲੇ ਨਜ਼ਾਰਾ ਭੁੱਲਿਆ ਆਪਣੇ ਅੰਦਰ ਦੇ ਚਮਤਕਾਰ ਦਾ,
ਅੱਕ ਥੱਕ ਪੁੱਛਦੀਆਂ— ਨਾਮ ਵਿਚ ਕੀ ਹੈ ?
ਮੁਠ ਵਿਚ ਨੱਪ, ਨੱਪ, ਮੁੜ ਖੋਹਲ, ਖੋਹਲ ਆਖਣ—
ਦੱਸ ਨਾਮ, ਤੇਰਾ ਇਸ ਵਿਚ ਕੀ ਹੈ ?
ਨੈਣ ਮੇਰੇ ਮੈਨੂੰ ਪੁੱਛਣ—"ਤੂੰ ਕੌਣ ?"
ਤੇ ਮੈਂ ਵੇਖ ਵੇਖ ਹਾਰਦਾ-ਵੱਤ ਮੈਂ ਕੌਣ ?
ਮੇਰੇ ਜਿਹੇ ਸਾਰੇ ਦਿੱਸਦੇ,
ਫਿਰ ਵੱਖਰੇ, ਵੱਖਰੇ ਕਿਉਂ,
ਫਿਰ ਵੱਖਰਾਪਨ ਕੀ ਹੈ ?

੩

ਆਦਮੀ ਸਾਰੇ ਇਕੋ ਜਿਹੇ,
ਸਾਹ ਸੱਤ ਭੀ ਇਕ ਹੈ,
ਨੁਹਾਰਾਂ ਮਿਲਦੀਆਂ, ਲਹੂ ਮਿਲਦਾ,
—ਹੈਵਾਨਾਂ, ਇਨਸਾਨਾਂ ਦਾ, ਪੰਛੀਆਂ,
ਫੁੱਲਾਂ ਦਾ, ਪੱਤੀਆਂ, ਜਵਾਹਰਾਤਾਂ ਦਾ—

ਫਿਰ ਅਚਰਜ ਇਹ ਰੰਗ, ਹਰ ਕੋਈ ਵੱਖਰਾ !

ਬਾਹਾਂ ਨੂੰ ਉਲਾਰਨਾ ਮੇਰਾ, ਸਭ ਦਾ, ਇਕੋ,
ਨੈਣਾਂ ਦਾ ਝਮਕਣਾ ਤੱਕਣਾ ਉਹ ਵੀ ਇਕ ਹੈ,
ਹੋਠਾਂ ਦੀ ਲਾਲੀ ਉਹੋ ਚੂਨੀਆਂ ਵਾਲੀ,
ਤੇ ਖਿੜ ਖਿੜ ਹੱਸਣਾ ਮੇਰਾ, ਗੁਲਾਬਾਂ ਦਾ ਇਕ ਹੈ !
ਦਿਲ ਦੀ ਧੜਕ, ਕੀੜੀ ਦੀ, ਹਾਥੀ ਦੀ, ਸ਼ੇਰ ਦੀ, ਮੇਰੀ,
ਫੁੱਲ ਦੇ ਸੁਆਸਾਂ ਦੀ ਚਾਲ ਮੇਰੇ ਸੁਆਸਾਂ ਦੀ ਚਾਲ ਹੈ,
ਪੱਥਰਾਂ ਵਿਚ, ਹੀਰਿਆਂ ਵਿਚ,
ਜਲਾਂ ਵਿਚ, ਥਲਾਂ ਵਿਚ,
ਮੇਰੀ ਆਪਣੀ ਮਾਸ, ਹੱਡ, ਚੰਮ ਦੀ ਨੁਹਾਰ ਹੈ !

ਕੀ ਰੰਙਾ ਵਾਲੇ ਉੱਡਦੇ ਪੰਖੇਰੂ ਵਖ ਮੈਂ ਥੀਂ ?
ਕੀ ਉਨ੍ਹਾਂ ਦੇ ਨਾਮ ਵਿਚ ਮੇਰਾ ਨਾਮ ਨਹੀਂ ਹੈ ?
ਪਰ ਕਬੂਤਰਾਂ ਦੇ ਨੈਣਾਂ ਵਿਚ ਮੇਰੇ ਅੱਥਰੂ,
ਤੇ ਹੰਸਣੀ ਦੇ ਦਿਲ ਵਿਚ ਦਰਦ —ਬ੍ਰਿਹਾ ਮੇਰਾ ਹੈ,
ਡਾਰਾਂ ਥੀਂ ਵਿਛੜੀ ਕੂੰਜ ਦਾ ਰੋਣਾ ਮੇਰਾ ਆਪਣਾ,
ਤੇ ਚੋਗ-ਚੁਗਾਂਦੀ ਚਿੜੀ ਦੀ ਚੁੰਝ ਵਿਚ,
ਦਿੱਸੇ ਮੈਨੂੰ ਆਪਣੀ ਮਾਂ ਦਾ ਪਿਆਰ ਹੈ !

ਪੁਸ਼ਾਕੇ ਵਖੋ ਵਖ ਦਿਸਦੇ,
ਪਰ ਦਿਲ ਮੇਰਾ, ਜਾਨ ਤੇਰੀ,
ਆਸਾਂ, ਨਿਰਾਸਾਂ, ਧੜਕ, ਸਹਿਮ,
ਕਾਂਬਾ, ਉਭਾਰ, ਉਤਾਰ ਮੇਰਾ,
ਸੁਖ, ਦੁਖ, ਭੁਖ, ਨੰਗ,
ਮੌਤ ਤੇ ਵਿਛੋੜਾ ਮੇਰਾ,
ਹਾਏ ! ਇਹ ਸਭ ਕੁਝ ਕਿੰਜ ਮੇਰੇ ਥੀਂ ਵੱਖ ਹੈ ?

ਇਉਂ ਤਾਂ ਨਾਰ ਦੀ ਨੁਹਾਰ ਹੋਰ,
ਮਰਦ ਹੋਰ, ਕੁੜੀ, ਮੁੰਡਾ ਵਖ ਹੈ,
ਚੋਲਾ ਵੱਖੋ ਵੱਖ ਹੈ,
ਪਰ ਜੀਣ ਮਰਨ ਮੇਰਾ ਸਾਂਝਾ।

ਮੇਰਾ ਨਿੱਕਾ ਜਿਹਾ ਨਾਮ ਮੈਨੂੰ ਮਾਰਦਾ,
ਸੱਦ ਕੇ, ਮੈਨੂੰ ਮੇਰੇ ਨਾਂ ਥੀਂ ਛੁਡਾਉਣਾ !
ਇਹੋ ਬਸ ਪਾਪ ਮੇਰਾ,
ਇਹੋ ਕਰਮ, ਮੇਰੇ ਮਾਂ ਪਿਓ ਨੇ ਮੇਰੇ ਨਾਲ ਚਮੋੜਿਆ।
ਇਹ ਵਹਿਮ ਜੋ ਦੀਨ ਵਾਲਿਓ।
ਵਸੀ ਮੈਂ ਵਹਿਮ ਥੀਂ ਕੱਢੀਓ।
ਦੌੜੀਓ ! ਇਸ ਰੱਸੀ ਦੀ ਫਾਂਸੀ ਬਣ ਪਈ ਹੈ !
ਮੇਰਾ ਨਾਮ ਮੈਨੂੰ ਮਾਰਦਾ,
ਲੋਕੀਂ ਖਿੱਚਦੇ, ਟੋਰਦੇ, ਖੁਲਾਂਦੇ, ਹੱਕਦੇ,
ਲਿਜਾਂਦੇ ਅਗਾਂਹ ਨੂੰ, ਪਿਛਾਂਹ ਨੂੰ,
ਜਿਧਰ ਉਨ੍ਹਾ ਦੀ ਮਰਜ਼ੀ,
ਮੈਂ ਖਿਚੀ ਖਿਚੀ, ਹਫ ਹਫ, ਦੌੜ ਦੌੜ ਅੱਕਿਆ,
ਇਹ ਕੀ ਗੱਲ ਮੇਰੇ ਵਿਚ ਅਣਹੋਂਦੀ ਜਿਹੀ ਜਕੜੀ ?

ਮੈਂ ਮੁੜ ਮੁੜ ਪੁੱਛਦਾ,
ਨਾਮ ਕੀ ਚੀਜ਼ ਹੈ ?
ਕੂੜ ਮਾਂ ਪਿਓ ਲਾਈ ਲੀਕ ਮੈਨੂੰ,
ਉਨ੍ਹਾਂ ਦੀ ਖੇਡ ਹੋਈ; ਸਾਡੀ ਮੌਤ,
'ਇਹ ਕੀ ਵੜਦੇ ਸਾਰ ਸਾਨੂੰ ਮਾਰਿਆ ?

ਜਿਹੜੀ ਚੀਜ਼—'ਹੈ ਨਾਂਹ' 'ਹੋਈ, ਨਾਂਹ' ਉਸ ਨਾਲ ਜਕੜਿਆ।
ਮੈਨੂੰ ਨਿੱਕਾ ਕਰ ਮਾਰਿਆ !

ਸਾਰੀ ਉਮਰ ਖੇਡ ਜਿਹੀ ਵਿਚ ਲੰਘੀ, ਨਾਮ ਦੀਆਂ ਬੱਤੀਆਂ ਬਾਲਦੇ, ਸ਼ਹਿਰ, ਸ਼ਹਿਰ ਫਿਰਿਆ, ਮੁਲਕ ਮੁਲਕ ਘੁੰਮਿਆ, ਹਫਿਆਂ, ਨਾਮ ਦਾ ਫੁਰੇਰਾ ਉੱਚਾ ਉੱਚਾ ਲਹਿਰਾਂਦੇ !
ਨਾਮ ਇਕ ਵਹਿਮ ਸੀ,
ਉਮਰ ਸਾਰੀ ਵਹਿਮ ਦੇ ਕੰਮ ਕਰਕੇ ਹਾਰੀ।

ਮੈਂ ਕੋਈ ਹੋਰ ਹਾਂ,
ਹੁਣ ਮੈਨੂੰ ਆਪਣੀ ਸਾਰੀ ਨੁਹਾਰ ਪੂਰੀ,
ਦਰਿਆਵਾਂ, ਪਰਬਤਾਂ, ਘਾਹਾਂ ਵਿਚ ਦਿੱਸਦੀ,
ਫੁੱਲਾਂ ਵਿਚ ਲਹੂ ਮੇਰਾ,
ਉਨ੍ਹਾਂ ਦਾ ਲਹੂ ਮੇਰੇ ਵਿਚ !
ਹੱਡੀਆਂ ਮੇਰੀਆਂ ਹਿਮਾਲਾ ਦੀ ਕੜੀਆਂ, ਸਿੱਧੀਆਂ ਗ੍ਰੈਨਾਈਟ (ਬੱਜਰ) ਦੇ ਹੱਡਾਂ ਨਾਲ ਵਜ ਵਜ ਕੂਕਦੀਆਂ—"ਇਹ ਮੈਂ ਹਾਂ"—
ਖੁਲ੍ਹੇ ਮੈਦਾਨਾਂ ਦੇ ਘਾਹ
ਮੇਰੇ ਕੇਸਾਂ ਦਾ ਨਾਮ ਪਏ ਲੈਂਦੇ,
ਕੰਨੀਂ ਸੁਣੀਆਂ ਮੈਂ ਸਭ ਕੰਨਸੋਆਂ !
ਰਾਤ ਦੀ ਅੱਖ ਵਿਚ ਮੇਰਾ,ਮੇਰਾ ਸੁਫਨਾ,
ਅਸਗਾਹ ਨੀਲਾਣ ਵਿਚ ਮੇਰੇ ਮਨ-ਗਗਨਾਂ ਦਾ ਝਾਵਲਾ !
ਮੈਂ ਇੰਨਾਂ ਅਨੰਤ ਜਿਹਾ ਦਿੱਸਦਾ,
ਸਾਰਾ ਜਗ ਮੇਰੇ ਸੁਫਨੇ ਦੇ ਪੇਚ ਵਿਚ
ਜਗ ਥੀਂ ਵੀ ਹੋਰ ਕੁਝ ਹਾਲੇ ਮੈਂ ਕੁਝ ਹੋਰ ਹਾਂ,

ਮੇਰਾ ਨਿੱਕਾ ਜਿਹਾ ਨਾਮ ਕਿਉਂ ਰੱਖਿਆ,
ਸਭ ਥੀਂ ਕੱਟ ਕੇ, ਪਾੜ ਕੇ, ਚੀਰ ਕੇ, ਲੀਰ ਜਿਹੀ ਆਕਾਸ਼ ਨਾਲੋਂ ਇਸ ਨਾਮ ਦੀ ਨਿਕਾਣ ਵਿਚ ਮੁੜ, ਮੁੜ, ਰੱਖਿਆ ! ਮੁੜ ਮੁੜ ਢੱਕਿਆ ! ਇਹ ਕੀ ?

# ਕਰਮ, ਕਰਮ ਕੂਕਦੇ, ਕੌਣ ਕਰਦਾ ?

੧

ਕਰਮ, ਕਰਮ, ਕੂਕਦੇ ਕੌਣ ਕਰਦਾ ?
ਮੈਂ ਤਾਂ ਅਨੰਤ ਹਾਂ, ਜਗ ਸਾਰਾ, ਬ੍ਰਹਿਮੰਡ ਸਾਰਾ,
ਪ੍ਰਿਥਵੀ ਦੇ ਚਲਣ ਦੇ ਕਰਮ ਕਰ ਕੇ
ਉੱਠ ਮੈਨੂੰ ਇਕ ਚਿੜੀ ਨੂੰ ਚੁਕ ਚੁਕ ਮਾਰਦੇ,
ਇਹ ਕੀ ? ਕਰਮ ਕੌਣ ਕਰਦਾ ?

ਮੈਂ ਕੀ ਕਰਦਾ ? ਮੈਂ ਤਾਂ ਬੇਹੋਸ਼, ਕਾਲ-ਫੜਿਆ, ਬੇਸੁੱਧ ਜਿਹਾ, ਮੈਨੂੰ ਤਾਂ
ਥਹੁ ਨਹੀਂ, ਮੈਂ ਕੀ ਕਰਦਾ ?
ਦਰਿਆ ਦੀ ਇਕ ਲਹਿਰ ਇਉਂ ਵਗਦੀ,
ਦੂਜੀ ਊਂ ਵਗਦੀ, ਖ਼ਬਰ ਨਹੀਂ ਪੈਂਦੀ ਕਿਉਂ ਵਗਦੀ,
ਪਵਨ ਦੇ ਵੇਗ ਨਾਲ ਉੱਠਦੀਆਂ,
ਲਹਿਰਾਂ ਨੂੰ ਕੀ ਜ਼ਿੰਮੇਵਾਰੀ ?
ਹਵਾ ਨਾਲ ਪਾਣੀ ਕਿਉਂ ਕੰਬਦਾ ?
ਜੇ ਲਹਿਰਾਂ ਦੀ ਪਛਾੜਦੀ ਕਰਮ-ਗਿਣਤੀ,
ਮਿੱਤਰੋ ! ਪਾਣੀਆਂ ਨੂੰ ਹਿਠਾਹਾਂ ਨੂੰ ਖਿੱਚੇ ਕੌਣ ?
ਕੌਣ ਚਾੜ੍ਹਦਾ ਉਤਾਹਾਂ ਨੂੰ,
ਸ਼ਕਲਾਂ ਹਰ ਸਾਨੀਏ ਲੱਖ, ਲੱਖ ਵਖਰੀਆਂ !

ਮੀਂਹ ਪੈਂਦਾ, ਤੇ ਬਣਾਂਦਾ, ਨਿੱਕੀਆਂ ਨਿੱਕੀਆਂ, ਤਲਾਊੜੀਆਂ,
ਗਲੀਆਂ ਦੀ ਨਿੱਕੀ ਨਿੱਕੀ ਸੁੱਕੀ ਰੇਤ 'ਤੇ ਪਾਣੀ ਟੁਰਦੇ,
ਤੇ ਪਾਣੀਆਂ ਤੇ ਮੀਂਹ ਦੀਆਂ ਕਣੀਆਂ ਦਾ ਡਿੱਗਣਾ,
ਤੇ ਬੂੰਦਾਂ ਦਾ ਆਪਣੇ ਵਿਛਾਏ ਜਲਾਂ 'ਤੇ ਬੁਦਬੁਦੇ ਬਣਨਾ,

ਘੜੀ, ਘੜੀ ਬਣਨਾ, ਬਿਨਸਣਾ, ਮਰਣ ਜੀਣ ਤਾਂ ਇੱਕੋ ਘੜੀ ਅਕਹਿ ਜਿਹਾ
ਨਾਚ ਬੁਦਬੁਦਿਆਂ ਦਾ !
ਉਹ ਨੱਚਣਾ ਖ਼ੁਸ਼ੀ ਵਿਚ, ਉੱਠਣਾ, ਭੱਜਣਾ ਪਾਣੀਆਂ ਟੁਰਦਿਆਂ 'ਤੇ
ਹੋਣਾ-ਨ-ਹੋਣਾ ਬਰਾਬਰ ਹਰ ਪਾਸਿਓਂ,
ਤੇ ਮੁੜ ਲੱਖਾਂ ਵਿਚ ਹਰ ਇਕ ਵੱਖਰੇ ਬੁਦਬੁਦੇ ਦਾ ਨਾਚ ਆਪਣਾ,
ਇਨ੍ਹਾਂ ਘੜੀ ਦੀ ਘੜੀ ਖ਼ੁਸ਼ੀਆਂ ਕਰਨ ਲਈ,
ਇਸ ਦੁਖ-ਸੁਖ, ਜੀਣ ਮਰਣ, ਦੇ ਮਿਲਵੇਂ ਅਨੰਦ ਨ੍ਰਿਤ ਦੇ ਕਰਮ ਲਈ
ਵੀ ਕਿਧਰੇ ਸੁਹਣੀ ਜਿਹੀ ਫਾਂਸੀ ਕਰਮ ਦੀ ਲਟਕੀ ਪਈ ਹੈ !
ਤੇ ਕਿਸ ਲਟਕਾਈ ਹੈ ?

੨

ਹੀਆ ਵੱਡਾ ਲੋੜਾਇ,
ਮੇਰੇ ਮੱਥੇ ਕਰਮ ਲਿਖਣੇ ਨਹੀਂ ਸੌਖੇ !
ਮੈਂ ਕੀ ਜਾਣਦਾ ਮੈਂ ਕੌਣ ?
ਪਹਿਲਾਂ ਤਾਂ ਮੈਨੂੰ ਮੇਰਾ ਪੂਰਾ, ਪੂਰਾ ਥਹੁ ਦਿਓ,
ਫਿਰ ਮੈਨੂੰ 'ਸਿਆਣ' ਦਿਓ,
ਇੱਕੋ ਜਿਹੀ, ਅੱਜ ਦੀ, ਕਲ੍ਹ ਦੀ, ਭਲਕੇ ਦੀ।
ਮੈਂ ਕੀ ਜਾਣਦਾ, ਮੈਂ ਕੀ ਕਰਦਾ,
ਸਾਰਾ ਰੱਬ ਦਾ ਹਾਲ ਮੈਨੂੰ ਮਲੂਮ ਨਾਂਹ,
ਥੋੜਾ ਵੀ ਮਲੂਮ ਨਾਂਹ,
ਕੌਣ ਆਖਦਾ : "ਮੈਂ ਕਰਦਾ"
ਪਤਾ ਨਹੀਂ ਕੌਣ ਕਰਦਾ,
ਪਤਾ ਨਹੀਂ, ਮੈਨੂੰ ਨਹੀਂ, ਦੱਸੇ ਹੋਰ ਕੋਈ ਹੈ ਪਤਾ ਜਿਸ ਨੂੰ,
ਹਾਂ ! ਕਿਸ ਮੀਂਹ ਦੀ ਕਣੀਆਂ ਦੀ ਬੁਦਬੁਦਾ—ਖੇਡ ਮੈਂ ?
ਹਾਂ ! ਕਿਸ ਕਰਤਾਰ ਦੀ ਕਿਹੜੀ ਲੀਲਾ ਦਾ ਮੈਂ ਰੰਗ ਹਾਂ ?
ਇਸ ਦੱਸੇ ਕੌਣ ?

ਪਤੇ ਵਾਲਾ ਵੀ, ਪਰ ਦੱਸੇ ਕਿੰਜ ?
ਹੀਆ ਵੱਡਾ ਲੋੜੀਏ,
ਮੇਰੇ ਮੱਥੇ ਕਰਮ, ਧਰਮ, ਮੜ੍ਹਨ ਨੂੰ !

ੜ

ਓ ਸਾਈਂ ਵਾਲਿਓ !
ਆਪ ਨੂੰ ਕਰਮਾਂ ਦੀ ਪਈ ਹੈ,
ਮੈਂ ਕੂਕਦਾ, ਦੱਸੋ ਕੀ ਇਲਾਜ, ਸੱਜਨੋਂ !
ਮੈਂ ਆਪਣਾ ਆਪ ਨ ਜਾਣਦਾ,
ਦੱਸੋ ਮੈਨੂੰ ਕੌਣ ਹਾਂ ?
ਜਿਸਮ ਮੈਨੂੰ ਅਨੰਤ ਜਿਹਾ ਦਿੱਸਦਾ ਮੇਰਾ,
ਨਾਮ ਮੇਰਾ ਨਿੱਕਾ
ਤੇ ਨਾਮ ਨੇ ਵਖਰੀ ਕੀਤੀ ਇਸ ਵੱਡੇ ਜੁੱਸੇ ਦੀ ਨਿੱਕੀ ਜਿਹੀ ਕਾਟ ਜਿਹੀ ਪਈ ਹੈ।
ਕਤਰਿਆਂ, ਕੱਟਿਆ ਸਭ ਨਾਲੋਂ ਵੱਖਰਾ ਪਿਆ ਦਿੱਸਦਾ !
ਕੀ ਬੱਸ ਇਹ ਮੈਂ ਹਾਂ—
ਜਿਹੜਾ ਇਸ ਵੱਖਰੇ, ਨਿੱਕੇ ਕੱਟੇ ਜਿਸਮ ਨੂੰ ਤੋਰਦਾ ?
ਕਿ ਇਸ ਵਿਚ ਖ਼ਾਸ ਕੋਈ ਭੇਤ ਹੈ ਵੱਖਰੇਪਨ ਦਾ ?
ਕਿ ਇਸ ਨੁਹਾਰ ਦਾ, ਰਤਾਕੁ, ਬੱਸ ! ਰੀਣ ਕੁ, ਹਵਾ ਮਾਤ੍ਰ ਵੱਖਰਾ ਇਕ ਰੰਗ,
ਭਾ, ਬੱਸ ! ਇਹ ਵੱਖ ਹੈ ?
ਤੇ ਇਹ ਮੈਂ ਮੇਰੀ, ਵੱਖਰ ਸਭ ਮੇਰੀਅਤ (ਮੇਰਾ ਪਨ) ਹੈ ?
ਪਰ ਇਹ ਵੀ ਠੀਕ ਨ ਦਿੱਸਦੀ ਗੱਲ,
ਮੈਂ ਤੱਕੀ ਹੈ, ਇਹ ਵੱਖਰੀ ਜਿਹੀ ਮੇਰੀ 'ਮੈਂ' ਮੇਰੀਅਤ ਵੀ,
ਲੱਖਾਂ ਵੇਰੀ ਉੱਡ ਛੱਡ ਇਸ ਵੱਖਰੇ ਵਕਸ਼ ਤੇ ਨਕੂਸ਼ ਥੀਂ,
ਮੇਰੇ ਤੱਕਦੇ, ਤੱਕਦੇ ਨੱਸੀ ਢੰਡ ਲਾ,
ਇਸ 'ਮੈਂ ਮੇਰੀ' ਨੂੰ ਛੱਡ ਕੇ;
ਸੁਹਣੀ ਚੀਜ਼ ਕਦੀ ਜਦ ਦਿੱਸੀ ਇਸ ਨੂੰ,
ਇਹ ਮੈਂ ਮੋਈ, ਉੱਡੀ, ਭੱਜੀ, ਪਿਛੇ ਮੁੜ ਮੁੜ ਤੱਕ ਕੇ ਆਖੇ :

"ਬੱਸ ਮੈਂ ਇਹ ਹਾਂ,
ਜਾਹ ਉਹ ਨਹੀਂ,
ਇੱਥੇ ਰਹਿਸਾਂ, ਉਥੇ ਨ ਮੁੜਾਂ ਕਦੀ,
ਇਸ ਵਿਚ ਸਮਾਸਾਂ ਇੱਥੇ,
ਛੱਡ ਮੈਨੂੰ, ਛੋੜ, ਮਰ ਤੂੰ, ਜਾਹ,
ਹੱਟ, ਛੱਡ ਜਾਹ, ਮੈਨੂੰ,
ਮੈਂ ਤਾਂ ਇਹ ਹਾਂ,
ਉਹ ਵਹਿਮ ਸੀ,
ਮੈਂ ਬੱਸ ਹੁਣ ਇੱਥੇ ਰਹਿਸਾਂ।"
ਲੱਖ ਵੇਰੀ ਹੋੜਿਆਂ ਇਸ ਨਟਣੀ ਜਿਹੀ ਨੂੰ,
ਪਰ ਹਰ ਵੇਰੀ ਉਧਲਦੀ, ਜਦ ਕੋਈ ਸੁਹਣਾ ਆਣ ਗਲ ਲੱਗਿਆ।

ਦਰਿਆ ਵਿਚ ਛਾਲਾਂ ਮਾਰੇ,
ਅੱਗਾਂ ਵਿਚ ਉੱਠ ਨੱਸੇ ਅੱਧੀ ਰਾਤੀਂ ਕਾਲੀਆਂ,
ਸਦਾ ਆਖੇ, ਮੈਂ ਇਹ ਨਹੀਂ, ਉਹ ਹਾਂ,
ਸਦਾ ਟੁਰਦੀ, ਨਿਤ ਉੱਠ ਨਸਦੀ,
ਘੜੀ ਘੜੀ ਲੁੱਛਦੀ ਵਾਂਗ ਜਲ ਬਿਨਾਂ ਮਛਲੀਆਂ,
ਵੇਖ ਵੇਖ ਲਿਸ਼ਕਾਂ ਸੁਹਣੱਪ ਦੀਆਂ।

ਫੁੱਲਾਂ ਵਿਚ ਰੀਝੇ ਇਹ
ਬਰਫਾਂ ਦੀ ਖੁੱਲ੍ਹ, ਤੇ ਠੰਢ 'ਤੇ ਮਰਦੀ,
ਧੁੱਪ ਲੋਚੇ ਅੱਗ ਲੋਚੇ, ਦਿਨ ਲੋਚੇ ਰਾਤ ਵੀ,
ਪਰਬਤਾਂ ਦੀ ਦੂਰੋਂ ਦਿੱਸਦੀ ਸਪੇਦੀ ਲੋਚੇ,
ਸੋਨਾ ਲੋਚੇ ਹੇਮਖੰਡ ਦਾ,
ਲਾਲ ਰੰਗੇ, ਕਾਲੀ, ਸ਼ਾਮ ਦੀ,
ਪਾਤਸ਼ਾਹਾਂ ਦੀ ਬੇਟੀਆਂ ਦੀ ਨੁਹਾਰਾਂ ਦੀ ਦੀਦ ਮੰਗੇ,
ਕਦੀ ਵਾਰੇ ਘਰ ਬਾਹਰ, ਘੁਮਿਆਰ ਦੀ ਗ਼ਰੀਬ ਫੁਲ ਅੰਗਣੀਆਂ ਦੀ

ਸੂਹਲੱਪ 'ਤੇ;
ਹਵ ਦੀ ਚੁੰਮਦੀ ਛੋਹ ਨੂੰ ਬੱਚੇ, ਦੇ, ਦੇ ਚੁੰਮੀਆਂ;
ਜਲਾਂ ਦੇ ਵਹਿਣਾਂ ਦੀ ਆਸ਼ਕ ਮਰੇ, ਮਾਰ ਮਾਰ ਚੁੱਭੀਆਂ,
ਤਾਰਿਆਂ ਨੂੰ ਵੇਦੇ ਅੱਧੀ ਰਾਤ ਉੱਠ ਨੈਣਾਂ ਦੀਆਂ ਹੱਪੀਆਂ,
ਸੂਰਜ ਨੂੰ ਚੁੱਕ ਹੱਥ ਵਿਚ ਗੇਂਦ, ਗੇਂਦ ਖੇਡਦੀ,
ਪੰਨੇ ਮੰਗੇ, ਹੀਰੇ ਮੰਗੇ, ਚੂਨੀਆਂ, ਪੰਜ ਗੀਟੜਾ ਇਹ,
ਰੀਝੇ ਕਦੀ ਅਜਨਬੀ ਕਿਸੇ ਦੇ ਪਿਆਰ ਦੇ ਸੇਵਾ ਦੇ ਮਿੱਠੇ ਮਿੱਠੇ ਗੀਤ ਇਹ
ਕਦੀ ਮੰਗੇ ਕੰਡਿਆਂ ਦੇ ਦਿਤੇ ਜ਼ਖਮਾਂ ਦੀ ਪੀੜ ਇਹ,
ਫੁੱਲਾਂ ਨੂੰ ਟੋਲਦੀ,
ਕਦੀ ਸੂਲੀ ਸਹਾਰਦੀ ਕੰਡੇ ਜਿੰਨੀ ਪੀੜ ਨਾਂਹ,
ਕਦੀ ਫੁੱਲ-ਸੱਟ ਉੱਤੇ ਚੀਰਦੀ,
ਰੀਝੇ ਕਦੀ ਕਿਸੀ ਦੀ ਨਿੱਕੀ ਜਿਹੀ ਅਦਾ 'ਤੇ,
ਤੇ ਰਾਜਿਆਂ ਨੂੰ ਠੋਕਰਾਂ ਮਾਰਦੀ,
ਹੋਠਾਂ ਨਾਲ ਬੱਧੀ ਹਸੀ ਦੀ ਲਹਿਰ ਵਿਚ ਡੁੱਬਦੀ ਕਮਲੀ ਬਿਨ ਪਾਣੀਆਂ,
ਕਦੀ ਕਿਸੀ ਦੇ ਨੈਣਾਂ ਦੀ ਮਾਰੀ ਫਕੀਰ ਜਿਹੀ ਹੋਂਵਦੀ,
ਬਰਦੀ ਬਣਦੀ ਕਿਸੀ ਸੁਹਣੇ ਦੀਦਾਰ ਦੀ,
ਤੇ ਤਖ਼ਤਾਂ ਤੇ ਪੈਰ ਧਰ ਲੰਘਦੀ ਸ਼ੋਖ ਜਿਹੀ ਹੋ ਕੇ,
ਕਦੀ ਹਾਸੇ ਨਾਲ ਪ੍ਰੋਈ ਖੜੀ,
ਕਦੀ ਅੱਥਰੂਆਂ ਦੀ ਕਤਾਰ ਚਲਦੀ,
ਰੀਝੇ ਅਸਮਾਨਾਂ ਵਲ ਨੀਝ ਲਾ;
ਤਾਰਿਆਂ ਨੂੰ ਤੱਕ, ਤੱਕ, ਬਲਦੀ, ਸੋਖਦੀ।
ਕਦੀ ਹਿਸੇ (ਬੁੱਝੇ) ਇਹ ਕਾਲੀ ਰਾਤ ਦੀ ਇਕੱਲ ਵਿਚ,
ਇਉਂ ਲੱਖ ਵੇਰੀ ਮੈਂ ਤੱਕਿਆ,
ਇਹ ਆਪਾ ਟੁੱਕ, ਸੁੱਟਦੀ,
ਕਹਿੰਦੀ—ਵਾਰੀ, ਵਾਰੀ, ਘੋਲੀ ਘੋਲੀ, ਲੱਖ, ਲੱਖ ਵੇਰੀਆਂ, ਇਕ, ਇਕ
ਰੂਪ ਦੀ ਕਿਰਨ 'ਤੇ,
ਕਿਸੇ ਅਣਡਿੱਠੇ ਦੇ ਨੈਣਾਂ ਦੀ ਮੋਈ ਇਹ,

ਸਾਧਣੀ, ਬੈਰਾਗਣੀ, ਯੋਗਣੀ,
ਭੋਗਣੀ, ਸ਼ੋਖ, ਚੰਚਲ ਪਰੀ ਇਹ !

੫

ਕਦਮ, ਕਦਮ, ਦਮ ਬਦੰਮ,
ਆਪਾ ਛੱਡ ਇਹ ਨੱਸਦੀ,
ਦੂਇਆਂ ਨੂੰ ਪਿਆਰਦੀ,
ਆਖਦੀ ਹਾਲਦੀ ਜੀਭ ਨਾਲ,
ਮੂੰਹੋਂ ਨਹੀਂ ਬੋਲਦੀ,
ਚੁੱਪ, ਬੁਲਦੀ ਵਾਂਗ ਮੰਦਰ ਦੇ ਧੂਪ ਦੇ, ਰੁੈਦਾ, ਉਦਾ ਧੂੰਆਂ ਦਿਲ ਥੀਂ, ਉੱਠਦਾ
ਉੱਚੀ ਜਾਂਦੀ ਵਾਂਗ ਅਰਦਾਸ ਦੇ !

ਇਉਂ ਸੁਹਣੱਪ ਦੇ ਪਿਆਰ ਵਿਚ;
ਇਕ ਇਕ ਦਮ ਵਿਚ ਇਸ ਨੂੰ ਲੱਖ, ਲੱਖ, ਮੌਤਾਂ, ਮਰਨ ਲੱਖ, ਲੱਖ ਹੁੰਦੇ
ਇਹਦੇ ਪਰ ਮਰਨ ਨਾਂਹ ਪਛਾਣਦੀ,
ਮੋਈ ਸਦਾ ਦੀ, ਹਰ ਘੜੀ,
ਸਦਾ ਜੀਊਂਦੀ, ਮਰਦੀ ਨਾਂਹ ।
ਮੈਂ ਕਦੀ ਇਸ ਨਿੱਕੀ ਨਾਮ-ਨਹਾਰ ਵਿਚ ਨਾਂਹ ਤੱਕਿਆ,
ਜਦ ਆਈ, ਮੁੜੀ ਪਿੱਛੇ,
ਝਲਕਾ ਕਿਸੇ ਦੇ ਰੂਪ ਦਾ ਵੱਜਿਆ,
ਮੁੜ ਉਧਲੀ, ਇਹਦੀ ਕਦੀ ਖ਼ੈਰ ਨਾਂਹ !

ਲੱਖਾਂ ਬਿਜਲੀਆਂ ਪੈਂਦੀਆਂ, ਇਸ 'ਤੇ ਚੁੱਪ ਚੁਪੀਤੀਆਂ,
ਛਪੇ ਜੇ ਕਦੀ, ਇਹਦਾ ਆਹਲਣਾ ਟੋਲਦੀ ਆਂ, ਟੋਲ ਟੋਲ, ਇਹਦੇ
ਆਹਲਣੇ ਫੂਕਦੀ ਆਂ,
ਇਸ ਬਾਵਲੀ ਨੂੰ ਪਤਾ ਨਹੀਂ !

ਇਹ ਜ਼ਰੂਰ ਹੈ, ਇੰਨੀ ਬੇਸਬਰ ਇਹੀ ਚੀਜ਼ ਇਹ, ਇਸ ਨਿੱਕੀ ਜਿਹੀ-ਨੁਹਾਰ
ਨਾਲ, ਵੱਖਰਾਪਨ ਜਿਹੇ ਵੰਨ ਨਾਲ; ਕਿਸੇ ਪੱਕੀ ਰੇਸ਼ਮ ਦੀ ਰੱਸੀ
ਨਾਲ ਬੱਧੀ ਜ਼ਰੂਰ ਹੈ;
ਨੱਸ, ਨੱਸ ਜਾਂਦੀ, ਮਰਦੀ, ਡੁੱਬਦੀ, ਸੜਦੀ, ਉੱਡਦੀ,
ਪਰ ਮਰੇ ਨਾਂਹ, ਡੁੱਬੇ ਨਾਂਹ, ਸੜੇ ਨਾਂਹ, ਸੁੱਕੇ ਨਾਂਹ, ਮੁੜ ਮੁੜ ਇਥੇ ਆਉਂਦੀ,
ਜਿਵੇਂ ਪੰਛੀ ਮੁੜ ਮੁੜ ਆਵੇ ਪਾਣੀਆਂ ਥੀਂ ਥੱਕਿਆ, ਸਾਗਰਾਂ ਵਿਚ ਚਲਦਾ
ਨਿੱਕਾ ਜੋ ਜਹਾਜ਼ ਹੈ !

ਮੈਂ ਹੈਰਾਨ ਦੇਖਦਾ,
ਇਹ ਡੁੱਲ੍ਹਣਾ, ਵਗਣਾ, ਵਹਿਣਾ,
ਮਰਨਾ ਛਿਣ ਛਿਣ ਦਾ ਮੇਰੀ ਮੈਂ ਦਾ, ਇਕ ਅਚਰਜ ਜਿਹਾ ਰੰਗ ਹੈ !
ਇਹ ਸਮੁੰਦਰਾਂ ਵਿਚ ਵਹਿਣ ਦਾ ਕੀ ਭੇਤ ਹੈ ?
ਇਹ ਲੱਖਾਂ ਦਰਿਆਵਾਂ ਦੀ ਨ੍ਹਾਤੀ ਧੋਤੀ ਆਬ ਨੂੰ,
ਮੇਰੀ ਮੈਂ 'ਤੇ ਚੜ੍ਹਿਆ ਰੰਗ ਮਿਲਵਾਂ ਮਿਲਵਾਂ ਲੱਖਾਂ ਹੀ ਸੁਹੱਣਪਾਂ ਦਾ,
ਇਸ ਵਿਚ ਲੱਖਾਂ ਸਮੁੰਦਰਾਂ ਦੇ ਪਾਣੀਆਂ ਦੀ ਡਲ੍ਹਕ
ਹਰ ਕਿਸੇ ਦੀ ਰੱਬਤਾ ਨੂੰ ਛੋਂਹਦੀ,
ਅਨੰਤਤਾ ਨੂੰ ਚੁੰਮਦੀ ਦਿਨ ਰਾਤ ਇਹ ਹੈ,
ਸਭ ਨਾਲ ਲਗ, ਲਗ, ਪਿਆਰ-ਜੱਫੀਆਂ ਵਿਚ ਪਲਦੀ,
ਵਗ, ਵਗ ਠਹਿਰਦੀ, ਠਹਿਰ ਠਹਿਰ, ਵਗਦੀ,
ਨਿੱਸਰਦੀ; ਉਚੀਂਦੀ, ਥੀਂਦੀ
ਇਹ, 'ਨਾਂਹ', 'ਨਾਂਹ' ਹੋ ਕੇ ।
ਇਹ ਕੀ ਅਦਭੁਤ ਜਿਹੀ ਖੇਡ ਹੈ ?
ਅਨੰਤ, ਅਮਿਤ, ਅਤੋਲ, ਅਮੋਲ, ਅਡੋਲ, ਅਗੰਮ, ਅਥਾਹ, ਅਸਗਾਹ, ਜਿਹੜੀ
"ਉਹ" ।
ਇਉਂ ਖੇਡ ਜਿਹੀ ਵਿਚ, ਅੰਤ, ਮਿਤ, ਤੋਲ, ਮੋਲ, ਡੋਲ, ਗੰਮਤਾ, ਥਾਹਤ
ਗਾਹਤਾ ਜਿਹੀ 'ਇਸ' ਵਿਚ ਆਉਂਦੀ, ਵੱਸਦੀ, ਹੱਸਦੀ ਹੁੰਦੀ,
ਅਚਰਜ ਹੈ !

੭

ਕਰਮ ਮੈਨੂੰ ਫੜਨਗੇ,
ਫੜਨ !
ਹੱਥ ਮਾਰ ਕਰਮਾਂ ਦੇ ਹੱਥ 'ਤੇ,
ਖੁਲ੍ਹੇ ਮੈਦਾਨ, ਖੁਲ੍ਹੇ ਘੁੰਡ ਮੈਂ ਨੱਸਦੀ !
ਫੜੋ ! ਆਓ ਲਾਓ ਜ਼ੋਰ ਮੈਂ ਨੱਸਦੀ !
ਪਰ ਦੱਸੋ ਪਹਿਲਾਂ ਮੈਂ ਕਿਥੇ ? ਨਾਮ ਮੇਰਾ ਕੀ ਹੈ ?
ਉਹ ਨਾਮ ਲੋਕੀਂ ਜਿਹੜਾ ਲੈਂਦੇ,
ਢੂੰਢ, ਢੂੰਢ ਥੱਕਿਆ,
ਜੀਵਨ-ਖੇਤਰ ਵਿਚ ਕਿਧਰੇ ਨਾਂਹ ਲੱਭਿਆ !

ਕਰਜ਼ ਦੇਣੇ ਜਿਨ੍ਹਾਂ ਦੇ,
ਫ਼ਰਜ਼ ਦੇਣੇ ਜਿਨ੍ਹਾਂ ਦੇ,
ਨੱਸੇ, ਦੌੜੇ ਸੁਣ ਮੈਂ ਆਖਿਆ,
ਫੜਿਆ ਮੈਨੂੰ, ਜ਼ੋਰ ਨਾਲ,
ਸਾਰੇ ਆਖਣ ਠੀਕ ਫੜਿਆ,
ਤੇ ਘੁਟ, ਘੁਟ, ਮੁੱਠਾਂ ਵਿਚ ਨੱਪਿਆ,
ਮੁੱਠ ਖੋਹਲੀ ਸਾਰੀ ਖ਼ਾਲੀ ਦੀ ਖ਼ਾਲੀ,
ਜੱਫੀਆਂ ਬਾਹਾਂ ਦੀਆਂ ਸਾਰਿਆਂ ਦੀਆ ਖ਼ਾਲੀ !
ਹਾਂ, ਆਖਣ ਉਹ ਗਿਆ ਕਿਥੇ ?
ਜਿਸ ਸਾਡੇ ਫ਼ਰਜ਼ ਦੇਣੇ ਇੰਨੇ ਢੇਰ ਸਾਰੇ,
ਜਿਸ ਸਾਡੇ ਕਰਜ਼ ਦੇਣੇ ਇੰਨੇ ਢੇਰ ਸਾਰੇ,
ਉਹ ਕੌਣ ਸੀ ?
ਚੰਗੀ ਤਰ੍ਹਾਂ ਨੀਝ ਲਾ ਨਾਂਹ ਤੱਕਿਆ,
ਸੀ ਵੀ ਕੁਝ ਕਿ ਨਹੀਂ ਸੀ ? ਠੀਕ ਸਿਞਾਣ ਨਾ ਸਕਿਆ !

ਗਾਇਆ ਸੀ ਮੈਂ ਬਹੁੰ ਸੁਹਣਾ,
ਸੋਨੇ ਦੇ ਗੀਤ ਰੰਗੀਲੇ ਛਬੀਲੇ,
ਖ਼ਲਕ ਮੋਹਿਤ ਹੋ ਡਿੱਗਦੀ ਵਾਂਗ ਪਤੰਗਿਆਂ,
ਗੀਤ ਦੇ ਦੀਵੇ ਜੋ ਬਾਲੇ ਮੇਰੀ ਸੁਰਤਿ ਨੇ
ਦੌੜੀ ਸਾਰੀ ਖ਼ਲਕ ਆਈ,
ਲੋਕਾਈ ਕੂਕਦੀ, ਗਾਣ ਵਾਲਾ ਕਿਥੇ ?
ਕੀ ਇਹ ਬਲਦੇ ਦੀਵੇ ਪਏ ਗਾਉਂਦੇ ?
ਖ਼ੁਸ਼ੀ ਹੋ ਸਾਰੇ ਆਖਣ ਇਹ ਵੇਖੋ ਇਹ ਹੈ ।
ਫੜ, ਫੜ, ਦਿਲਾਂ ਦੀਆਂ ਮੁੱਠੀਆਂ ਭਰਦੇ,
ਜਿਵੇਂ ਸੱਚ ਮੁੱਚ ਗਾਣ ਵਾਲਾ ਲੱਭਿਆ,
ਅੱਖਾਂ ਖੋਹਲ ਤੱਕਿਆ, ਕੁਝ ਨਹੀਂ ਸੀ ਉੱਥੇ,
ਮੁੱਠ ਖੋਹਲ ਖੋਹਲ ਤੱਕਦੇ,
ਖ਼ਾਲੀ, ਸਾਰੀਆਂ ਖ਼ਾਲੀ ਖ਼ਾਲੀ !

੮

ਓਏ ਮੈਂ ਉਡਾਰੂ ਜਿਹਾ ਰਸ ਹਾਂ,
ਮੈਂ ਕਿਸੇ ਆਲੀ ਉੱਚੀ ਸਰਕਾਰ, ਦਰਬਾਰ ਦਾ ਢਾਡੀ,
ਪੈਰ, ਹੱਥ, ਨੈਣ, ਦਿਲ, ਜਿਗਰ, ਜਾਨ ਵਾਲਾ ਪੂਰਾ,
ਮੇਰੇ ਪਿੱਛੇ ਕਿਉਂ ਲੱਗੇ ?
ਕਰਮਾਂ ਦੀ ਖੇਡ ਕਿਸੇ ਹੋਰ ਗਲੀ ਲੋਕੀਂ ਖੇਡਦੇ ।
ਮੈਂ ਕਰਮਾਂ ਦੀ ਖੇਡ ਨਹੀਂ ਖੇਡਦਾ,
ਕਰਮ ਮੇਰੇ ਉਹ ਉੱਡਦੇ ਵਾਂਗ ਟਿੱਡੀਆਂ;
ਦਿਨ ਦਿਹਾੜੀ ਹਨੇਰਾ ਪਾ ਮੈਨੂੰ ਡਰਾਉਂਦੇ,
ਪਰ ਛਿਣ, ਪਲ ਵਿਚ, ਜਦ ਮੈਂ ਡਰ ਡਰ ਮਰਦਾ,
"ਮਰਦ ਦਾ ਚੇਲਾ" ਛੱਡਦਾ ਤਿਲੀਅਰ ਆਪਣੇ, ਅਧ ਅਸਮਾਨਾਂ ਵਿਚ ਉੱਡਦੇ,
ਰੱਬ ਮੇਰਾ ਭੇਜਦਾ ਮਿਹਰਾਂ ਦੇ ਪੰਛੀ,

ਉਹ ਕੁਟ, ਕੁਟ, ਟੁਕ ਟੁਕ, ਮੇਰੇ ਕਰਮਾਂ ਦੇ ਟਿੱਡੀ-ਦਲ ਮਾਰਦੇ !
ਢੇਰਾਂ ਦੇ ਢੇਰ ! ਉਹ ਤਲੇ ਪਏ ਲਗਦੇ। ਮੋਈਆਂ ਟਿੱਡੀਆਂ ਦੇ,
ਓਏ ! ਤੈਨੂੰ ਮੈਨੂੰ ਪਤਾ ਕੀ,
ਗਗਨਾਂ ਵਾਲੇ ਦੇ ਛੁਪੇ ਲੁਕੇ ਪਛੀ ਆਂਦੇ, ਮਾਰ ਮੁਕਾਂਦੇ ਕਰਮਾਂ ਨੂੰ,
ਮੈਂ ਤਾਂ ਸਦਾ ਸੁਣਦਾ ਸੁਹਣੀ ਕਰਮਾਂ ਦੀ ਕਾਟ ਨੂੰ,
ਸੁਹਣੀ ਟੁਕ, ਟੁਕ, ਹੋਂਦੀ ਜਦ
ਓਏ ! ਮੌਤਾਂ ਦਾ ਮੀਂਹ ਕਿਹਾ ਪੈਂਦਾ, ਮੌਤਾਂ ਡਿਗਦੀਆਂ, ਝ੍ਰਿਮ ਝ੍ਰਿਮ,
ਮੌਤਾਂ ਦਾ ਮੀਂਹ ਵੱਸਦਾ, ਝ੍ਰਿਮ, ਝ੍ਰਿਮ, ਝ੍ਰਿਮ।

## ਕਰਤਾਰ ਦੀ ਕਰਤਾਰਤਾ

### [ਜਗਤ ਸਾਰਾ ਚਿਤਰਸ਼ਾਲਾ, ਬੁੱਤ ਸ਼ਾਲਾ]

੧

ਘੜਤਾਂ, ਬਨਤਾਂ, ਸ਼ਕਲਾਂ, ਘਾੜਾਂ,
ਚਿਤਰ, ਰੂਪ, ਰੰਗ, ਨੁਹਾਰਾਂ
ਅਨੇਕ ਸਾਈਂ ਘੜਦਾ,
ਘਾੜ ਦੀ ਆਵਾਜ਼ ਆਵੇ,
ਸਾਈਂ ਹਥੌੜਾ ਵੱਜਦਾ,
ਜਗਤ ਸਾਰਾ ਚਿਤਰਸ਼ਾਲਾ, ਬੁੱਤ ਸ਼ਾਲਾ ਰੱਬ ਦੀ,
ਇਹ ਕਰਤਾਰ ਦੀ ਕਰਤਾਰਤਾ।

ਬੇਜਾਨ ਸਾਰੇ, ਬੁੱਤ ਸਾਰੇ ਚਿਤਰ ਸਾਰੇ,
ਹੱਥ ਮਾਲਕ ਦਾ ਜਦ ਲਗਦਾ,

ਦਮ, ਜਾਨ ਭਰਦਾ, ਜਿੰਦ ਚਲਦੀ,
ਇਸ ਬੁੱਤਖ਼ਾਨੇ ਕਮਾਲ ਵਿਚ।
ਉਹਦੀ ਕੋਮਲਾਂ ਥੀਂ ਕੋਮਲ ਉਨਰੀ ਕਰਤਾਰਤਾ,
ਉਹਦੀ ਵਾਹੀ ਲਕੀਰਾਂ ਦਾ ਭੇਤ ਗੂੜ੍ਹਾ;
ਅਗੱਮ ਦੀ ਕਲਮ ਨਾਲ ਪਾਉਂਦਾ,
ਲਕੀਰਾਂ ਦੇ ਚੱਕਰਾਂ ਵਿਚ ਸਭ ਜਗ ਚਮਕਦਾ,
ਉਹਦੇ ਰੰਗਾਂ ਦੀਆਂ ਉਡਾਰੀਆਂ, ਫੁਲਕਾਰੀਆਂ ਸਾਰੀਆਂ ਮਿਲਵੇਂ ਪ੍ਰਭਾਵਾਂ ਦਾ
ਸਮੂਹ ਸਾਰਾ,
ਸਭ ਰੂਪ, ਰੰਗ ਰਾਗ ਹੈ ਕਰਤਾਰ ਦਾ,
ਉਦਾਸੀ, ਖੁਸ਼ੀ, ਚਾਅ, ਜੀਣ, ਮਰਣ,
ਥੀਂਣ, ਅਥੀਂਣ, ਪ੍ਰਕਾਸ਼ ਤੇ ਹਨੇਰਾ ਦੋਵੇਂ,
ਉਸ ਕਰਤਾਰ ਦੀ ਕਲਮ ਦੀ ਛੋਹ ਦੀ ਲਮਕ, ਛੁਟਕ, ਝਿਜਕ, ਉੱਠਕ,
ਵਗਕ, ਵੇਪ੍ਰਵਾਹੀ ਜਿਹੀ, ਜਿਹੀ ਬੱਸ ਹੈ!
ਇਹੋ ਕਰਤਾਰੀ ਛੁਹ ਜੀਣ ਜਗ ਦਾ ਸੁਆਸ ਹੈ।
ਇਹ ਵੱਖਰੀ, ਵੱਖਰੀ ਨੁਹਾਰ,
ਇਹ ਸਭ ਨਾਨਾ-ਵੱਖਰਾਪਨ,
ਅਨੰਤ, ਅਮਰ, ਨਿੱਕਾ ਜਿਹਾ ਰੰਗ ਭਾਵੇਂ, ਨਾਨਾ, ਨਾਨਾ ਜੀ ਹੈ।
ਠੀਕ! ਇਹ ਨਿੱਕੀ, ਨਿੱਕੀ ਅਨਹੋਂਦ ਜਿਹੀ, ਹੋਂਦ ਹੋ ਦਮ ਭਰਦੀ ਰੱਬ
ਵਾਲਾ, ਕਹਿੰਦੀ ਉਹਦੇ ਹੱਥ ਦੀ ਛੋਹ ਦੀ ਸਾਰ ਹਾਂ! ਰਸ ਦੀ
ਕਣੀ ਹਾਂ, ਮਰਜ਼ੀ ਦੀ ਮਣੀ ਹਾਂ, ਉਹਦੇ ਹੱਥ ਦੀ ਬਣੀ ਹਾਂ, ਹੁਣ
ਅਬਣ ਨ ਸਕਦੀ!
ਜੁਗੋ ਜੁਗ ਚਮਕ ਮੇਰੀ, ਮੇਰੀ ਕਾਹਦੀ ਉਹਦੀ ਛੋਹ ਦੀ ਕਰਾਮਾਤ ਸਾਰੀ,
ਗਗਨ, ਗਗਨ ਚਮਕ ਸੀ,
ਕਲਮ ਅਗੰਮ ਦੀ ਲਿਖੀ ਲਿਖੀ ਰੇਖ ਮੈਂ, ਹੁਣ ਕੌਣ ਮੇਟਸੀ, ਕਿਰਨ ਵਾਂਗੂੰ
ਕੰਬਦੀ ਵਾਹੀ ਵਾਂਗ ਤੀਰ ਮੈਂ,
ਗਾਈ ਹੋਈ ਸੁਰ ਹਾਂ ਰੰਗੀਲੀ ਸਰਕਾਰ ਦੀ, ਸਾਰਾ ਕਾਲ ਗਾਉਂਦਾ, ਪ੍ਰਤੀ
ਧੁਨੀ ਗਾਉਂਦੀ, ਨਾਮ ਕਰਤਾਰ ਦਾ, ਸਿਮਰ, ਸਿਮਰ ਹੋਰ ਹੋਂਦੀ,

ਸਦਾ ਬਸੰਤ ਜਿਹੀ ਮੁੜ ਮੁੜ ਰੰਗਦੀ, ਰੰਗਾਂ ਦੀ ਖੇਡ ਮੈਂ, ਮੁੜ ਮੁੜ ਠੰਢਦੀ
ਮੁੜ, ਮੁੜ ਤਪਦੀ, ਅੱਕਦੀ ਨਾਂਹ, ਮੁੱਕਦੀ ਨਾਂਹ, ਥੱਕਦੀ ਨਾਂਹ ਮੈਂ
ਕਰਤਾਰ ਦੀ ਕਰਤਾਰਤਾ ।

ਮੈਂ ਜਿੰਦ ਹਾਂ, ਨਿਰਜਿੰਦ ਹਾਂ, ਮਿੱਟੀ ਹਾਂ, ਪੱਥਰ ਹਾਂ, ਦੁੱਧ ਵਰਗੀ ਚਾਨਣੀ,
ਸੁਫਨਾ ਹਾਂ, ਕੀ ਜਾਣਾਂ ? ਉਹਦੇ ਉਨਰ ਦੀ ਪੂਰਣਤਾ,
ਹੱਥ ਕਰਤਾਰ ਦੀ ਛੋਹ ਦੀ ਏਕਤਾ,
ਮੈਂ ਦੀ ਅਨੇਕਤਾ ਨਾਨਤਾ, ਸਬੂਤ ਮੇਰੀ ਮੈਂ ਹੈ ।
ਇਹ ਨਿੱਕਾ ਨਿੱਕਾ ਨੁਹਾਰਾਂ ਦਾ ਫਰਕ —
ਹੈਵਾਨਾਂ ਵਿਚ, ਇਨਸਾਨਾਂ ਵਿਚ, ਨਰਾਂ ਤੇ ਨਾਰੀਆਂ, ਜਲਾਂ ਵਿਚ,
ਥਲਾਂ ਵਿਚ, ਹਰਿਆਵਲਾਂ, ਸੋਕਿਆਂ, ਤਾਰਿਆਂ ਤੇ ਫੁੱਲਾਂ ਵਿਚ,
ਮਨੁੱਖਾਂ ਤੇ ਪੰਛੀਆਂ ਵਿਚ, ਜੜਾਂ ਤੇ ਤੱਨਾਂ ਵਿਚ, ਚਰਾਂ ਵਿਚ,
ਅਚਰਾਂ ਵਿਚ, ਪ੍ਰਕਾਸ਼ਾਂ ਹਨੇਰਿਆਂ ਵਿਚ,
ਇਹ ਨਿੱਕੀ ਨਿੱਕੀ ਅਮੁੱਲ, ਨਾਨਾ ਅੰਮ੍ਰਿਤਤਾ,
ਇਹੋ ਤਾਂ ਕਰਤਾਰ ਦੀ ਕਰਤਾਰਤਾ ਦਾ, ਸੁਆਦਲਾ ਨਾਨਾ—ਵੰਨਪੰਨ ਹੈ,
ਇਹੋ ਤਾਂ ਰਸੀਆਂ ਦੀ ਆਸ ਭਾਰੀ, ਨਹੀਂ ਤਾਂ ਬਾਕੀ ਮਰਨ, ਮਰਨ ਹੈ,
ਇਹੋ ਤਾਂ ਰਸ ਦਾ ਜੀਣ ਬਾਬਾ, ਇਹੋ ਤਾਂ ਦਰਸ਼ਨ ਹੈ ।
ਬੂੰਦ ਬੂੰਦ ਲਟਕੀ ਹੈ, ਚਮਕੀ ਤਾਰ, ਤਾਰ ਨਾਲ, ਖਚੀਂਦੀ ਤਾਰ ਕਿਰਨ ਹਾਰ,
ਬੂੰਦ, ਬੂੰਦ ਖੇਡਦੀ, ਇਹੋ ਤਾਰ ਬੰਨ੍ਹਦੀ ਸਦੈਵਤਾ ਨੂੰ ਛਿਣ, ਛਿਣ ਦੇ
ਸੁਫਨੇ ਵਿਚ, ਸਦੈਵਤਾ ਖੇਡਦੀ !
ਇਹੋ ਤਾਰ ਪ੍ਰੋਂਦੀ ਕਰਤਾਰ ਦੀ ਜਿੰਦਤਾ ਨੂੰ, ਅਣਹੋਈਅਣ ਹੈ—ਅਣਹੋਸੀ
ਨਿਰਜਿੰਦ ਜਿਹੀ ਚੀਜ਼ ਨਾਲ, ਬਸ ਜਿੰਦਤਾ ਖੇਡਦੀ, ਵਾਹ ! ਵਾਹ !
ਸਾਈਂ ਕਰਦੇ—ਇਹ ਕਰਤਾਰ ਦੀ ਕਰਤਾਰਤਾ !

# ਫ਼ਲਸਫ਼ਾ ਤੇ ਆਰਟ (ਊਨਰ)

੧

ਫ਼ਲਸਫ਼ਾ ਜਿੰਨਾਂ ਆਰਟ ਰੂਪ ਹੈ,
ਊਹ ਕੁਝ ਇੰਜ ਹੈ, ਜਿਵੇਂ ਅਨਪੜ੍ਹ ਜ਼ਿਮੀਂਦਾਰ ਜ਼ਿਮੀਂ ਵਾਹੁੰਦਾ ਤੇ ਦਾਣੇ
ਪਾਂਦਾ ਆਪਣੇ ਘਰ, ਬਿਨਾਂ ਜਾਣੇ ਗੱਲਾਂ ਬਾਹਲੀਆਂ,
ਆਪ ਮੁਹਾਰੀ ਉਤੋਂ ਜਿੰਨੀ ਲੋੜ ਹੁੰਦੀ, ਫ਼ਲਸਫ਼ਾ ਆਪ ਮੁਹਾਰਾ ਆਉਂਦਾ
ਜਿਵੇਂ ਨਿੱਕੀ ਇਕ ਬੱਤੀ ਫੜੀ ਹੱਥ ਵਿਚ, ਲੰਮੀ ਹਨੇਰੀ ਜੰਗਲ-
ਵਾਟ ਟੁਰੀ ਜਾਂਦਿਆਂ ਜਾਂਦਿਆਂ, ਆਪ ਮੁਹਾਰੀ, ਨਪ, ਨਪ, ਕੱਟਦੀ!
ਇਕ ਵਾਰ ਜੱਟ ਇਕ ਸੋਚਾਂ-ਵਹਿਣ ਪੈ ਗਿਆ,
ਹਲ ਛੱਡਿਆ, ਪੈਲੀਆਂ ਵਿਚ ਜਾਗ ਜਿਹੀ ਵਿਚ ਸੈਂ ਗਿਆ,
ਉਹ ਪੁੱਛਦਾ ਬੀਜ ਕੋਲੂੰ, ਬੀਜ ਕਿਉਂ ਉੱਗਦਾ ?
ਮਿੱਟੀ ਵਿਚ ਕੀ ਹੈ ? ਬੀਜ ਫੜ ਸੁੱਕਾ ਹਰਿਆਂਵਦੀ, ਜਿਥੇ ਕੁਝ ਨਹੀਂ ਸੀ,
ਉਥੇ ਸਭ ਕੁਝ ਹੋਂਵਦਾ, ਜ਼ਮੀਨ ਵਿਚ ਕੌਣ ਛੁਪਿਆ, ਜਿਹੜਾ ਕਣਕ
ਦੇ ਬੂਟੇ ਨੂੰ ਉੱਚਾ, ਉੱਚਾ ਕਰਦਾ, ਪੱਤਰ ਕੱਢ, ਕੱਢ, ਚਿਤਰ ਜੀਂਦਾ,
ਜੀਂਦਾ ਖਿਚਦਾ, ਕੀ ਇਹ ਉਹੀ ਬੀਜ ਹੈ ?
ਪਿਆ ਵਹਿਣ ਨਵਾਂ ਜੱਟਾਂ ਦਾ ਪੁੱਤ ।

ਜੱਟ ਸਾਰੇ 'ਕੱਠੇ ਹੋ ਆਖਦੇ ।
ਓ ! ਆਲਾ ਸਿੰਘਾ !
ਕੀ ਹੋਇਆ ? ਕੂੰਦਾ ਨਹੀਂ ਤੂੰ ?
ਨਾਂਹ ਹਲ ਮਾਰਦਾ ?
ਦੂਜਾ ਜੱਟ—ਮਚਲਿਆ ! ਰੋਟੀ ਖਾਂਦਾ, ਲੱਸੀ ਪੀਂਦਾ ਸਭ ਸਾਡੇ ਵਾਂਗ, ਪੈਲੀ
ਵਿਚ ਲੇਟ ਲੇਟ ਪਿਛਲੇ ਦਾਣੇ ਸਾਰੇ ਗੰਦੇ ਕਰਦਾ, ਓਏ ! ਕਿਰਤ
ਥੀਂ ਛੁੱਟੜਾ ।
ਤੀਜਾ—ਕੁਝ ਨਾ ਆਖੋ ਭਾਈ ! ਆਲਾ ਸਿੰਘ ਸਾਧ ਹੋ ਗਿਆ ਜੇ ।

ਚੌਥਾ—ਲੈ ! ਵੇਖਾਂ ਸਾਧ ਹੋ ਗਿਆ ਈ ਉੱਲੀ ਲੱਗੇ ਬੰਦੇ ਵੀ ਸਾਧ ਥੀਂਦੇ ?
ਆਲਾ ਸਿੰਘ ਆਲਸ ਦੀ ਉੱਲੀ ਦਾ ਮਾਰਿਆ, ਸਚ ਜਾਣੀਂ ! ਸਾਧ
ਤਾਂ ਤੇਜ਼ ਧਾਰ ਵਾਲੀ ਤਲਵਾਰ ਹੁੰਦੇ, ਉਹ ਤਾ ਕੁਝ ਹੋਰ ਚੀਜ਼ !

ਪੰਜਵਾਂ—ਭਰਾ ਸਾਡੇ ਨੂੰ ਕੋਈ ਮਨ ਦਾ ਰੋਗ ਲਗਾ ਈ, ਭਰਾਵਾਂ ਦੱਸ
ਖਾਂ ! ਦਾਣੇ ਇਕ ਦੀ ਥਾਂ ਦੋ ਕਿੰਜ ਲਗਣ, ਤੇ ਸੋਚਦਿਆਂ ਇਕ ਵੀ ਗੁੰਵਾ
ਲਿਆ ਈ ਭਰਾਵਾ ! ਇਸ ਸਾਲ ਹੁਣ ਤੇਰੇ ਘਰ ਦਾਣੇ ਮੁਕਣੇ !

ਇਹੋ ਨਾਂਹ ਬਸ ਸੋਚਾਂ ਦਾ ਸਿੱਟਾ :
ਹਲ ਵਾਹੋ, ਰੂੜੀ ਪਾਓ, ਜਾਂ ਖਾਦ ਬਣੀ ਹੱਡੀ ਪਾਓ, ਲਹੂ ਪਾਓ,
ਪੈਲੀ ਵਾਹੋ, ਪਸੀਨੇ ਆਪਣੇ ਦਾ ਬੀਜ ਪਾਓ, ਮੁੜ ਵਾਹੋ, ਬੀਜ ਚੰਗਾ
ਚੁਣੋ, ਮੁੜ ਚੁਣੋ, ਫਿਰ ਚੁਣੋ, ਇਹ ਸਭ ਠੀਕ, ਇੰਨਾਂ ਤਾਂ ਅਸੀਂ ਵੀ
ਸਮਝਦੇ । ਪਰ ਸੋਚਾਂ ਕੀ ਸੰਵਾਰਦੀਆਂ !

ਫਲਾਸਫਰ ਬੋਲਿਆ :
ਹੈਂ ! ਕੀ ਸਾਰਾ ਸਾਲ ਹੀ ਲੰਘ ਗਿਆ,
ਮੈਂ ਤਾਂ ਹਾਲੇ ਇਥੇ ਅਪੜਿਆ ਕਿ ਖੇਤੀ ਕਰਨਾ ਸਾਡੇ ਵੱਸ ਦੀ ਹੀ
ਚੀਜ਼ ਨਾਂਹ,
ਹਲ ਕਾਹਨੂੰ ਮਾਰਨਾ ! ਮੀਂਹ ਪਾਣਾ ਜੋ ਵਸ ਨਾਂਹ ਸਭ ਕੰਮ ਕਸੂਤਰੇ।
ਕੰਮ ਕਰਨਾ ਨਿਹਫਲ ਜਿਹਾ ਦਿੱਸਦਾ !

ਸਾਰੇ – ਓਏ ! ਆਲਾ ਸਿੰਘਾ !
ਬੱਸ ! ਇਸ ਔਂਕੜਾਂ ਵਿਚ ਫਸਿਆ ਪਿਆ ਹੈਂ, ਅਸਾਂ ਕਿਹਾ ਕੋਈ
ਸੁਹਣੀ ਗੱਲ ਸੋਚਦਾ ! ਕਮਲਿਆ ! ਚਲ, ਉੱਠ, ਹਲ ਜੋੜ, ਮੀਂਹ
ਪੈਸੀ ਨਾ ਪੈਸੀ ਸੋਚਦਾ । ਨਾਂ ਪਿਆ ! ਅਸੀਂ ਧਰਤੀ ਪੁੱਟ ਤੇਰੀ
ਪੈਲੀ ਖੂਹ-ਪਾਣੀ ਦਿਆਂਗੇ, ਉਠ ਕਮਲਿਆ । ਹੱਕ ਬਲਦ ।

ਬੱਸ ਠੀਕ ! ਇਉਂ ਜਦ ਆਰਟ (ਹੁਨਰ) ਦੀ ਕਿਰਤ ਥੀਂ, ਸੋਚ ਨਿਕਲ
ਲਾਂਭੇ ਜਾਂਦੀ, ਫਲਸਫਾ ਬਣਦੀ, ਇਹ ਫਲਸਫਾ-ਸੋਚ ਮਾਰਦੀ,
ਆਰਟ ਵੀ ਉਠ ਮਾਰਦਾ ਜਦ ਨਿਰੋਲ ਫ਼ਲਸਫ਼ਾ ਬਣ ਆਉਂਦਾ,
ਅਤੀ ਚਿੰਤਨ ਫਲਸਫਾ ਹੈ ਜਿਵੇਂ ਜੱਟਾਂ ਬੁੱਝਿਆ, ਬੰਦੇ ਨੂੰ ਉੱਲੀ ਲਾ ਮਾਰਦਾ,
ਆਦਮੀ ਕੁਝ ਮੁਸਿਆ, ਮੁਸ੍ਰਿਆਂ ਹੁੰਦਾ, ਬਦਬੂ ਆਉਂਦੀ !

ਧਰਮ ਮਜ਼੍ਹਬ ਸਾਰੇ ਆਰਟ ਹੀ ਅਰੰਭਦੇ,
ਮੁੜ ਹੌਲੇ ਹੌਲੇ ਫ਼ਲਸਫ਼ਾ ਬਣਦੇ ਮਾਰਦੇ,
ਜੀਂਦੇ ਦਾ ਕੰਮ ਹੈ ਬਚਣਾ ਫ਼ਲਫ਼ਫ਼ੇ ਦੀ ਮਾਰ ਥੀਂ, ਕਿਰਤੀ ਕਿਸੇ ਸੰਗ ਵਿਚ,
ਹਾਂ ਧਰਮ ਕਰਮ ਥੀਂ ਬਚਣਾ ਮਜ਼੍ਹਬ ਥੀਂ ਵੀ ਬਚਣਾ ਜਿਥੇ ਰੱਬੀ ਆਵੇਸ਼
ਹੋਇਆ, ਆਣਾ ਬੰਦ ਹੈ !

੨

ਫ਼ਲਸਫ਼ੇ ਥੀਂ ਮੈਂ ਅੱਕਿਆ,
ਤੇ ਫ਼ਲਸਫ਼ੇ ਦੀ ਨੀਂਹ ਤੇ ਰਖੇ ਜਿਹੜੇ ਧਰਮ ਤੇ ਮਜ਼੍ਹਬ ਜਿਹੜੇ ਕਿਰਤੀ
ਨਹੀਂ ਹਨ !
ਲੋਕੀਂ ਵੀ ਸਾਰੇ ਅੱਕੇ ਪਏ ਹਨ,
ਧਰਮ ਇਕ ਫਾਹੀ ਜਿਹੀ ਲੱਗੀ ਸਭ ਦੇ ਗਲੇ ਵਿਚ,
ਸ਼ਰਮ ਮਾਰ ਕੁੱਦੇ ਨਹੀਂ ਹਨ,
ਪਰ ਛੱਡ ਦੇ, ਛੱਡੀ ਬੈਠੇ ਸਦੀਆਂ ਦੇ ਧਰਮ ਸਭ ਚੋਰੀ ਚੋਰੀਆਂ !
ਇਕ ਕੂੜ-ਵਹਿਮ ਵਿਚ ਫਸੇ ਨਿਕਲ ਨਾ ਸਕਦੇ,
ਸੱਚ ਇਨ੍ਹਾਂ ਪਾਸੋਂ ਕਦਾਈਂ ਦਾ ਉੱਡਿਆ,
ਜਿਵੇਂ ਮੈਂ ਬਤਾਲੀ ਸਾਲ ਬਾਅਦ ਵੀ ਨਾ-ਵਹਿਮ ਥੀਂ ਨਾ ਨਿਕਲ ਸਕਦਾ,
ਕੋਈ ਬੁਲਾਏ ਮੈਨੂੰ ਕੰਨ ਵਾਂਗ ਘੋੜੀ ਘੋੜੇ ਦੇ ਖੜੇ ਕਰ ਸੁਣਦਾ,
ਖ਼ੁਸ਼ ਹੁੰਦਾ, ਹਿਣਕਦਾ ਖੋਤਾ,
ਪਰ ਅਫ਼ਸੋਸ ਇੰਨਾਂ ਕਿ ਮੈਨੂੰ ਘੋੜੀ ਘੋੜੇ ਜਿੰਨੀ ਵੀ ਅਕਲ ਨਹੀਂ ਆਈ
ਹਾਲੀਂ ਤੱਕ,
ਉਹ ਤਾਂ ਬੋਲਦੇ ਜਦ ਮਾਲਕ ਸੀਟੀ ਮਾਰਦਾ,
ਉਹ ਹਿਣਹਿਣਾਂਦੇ ਜਦ ਜਦ ਸਾਈਂ ਕਦੀ ਦਿੱਸਦਾ,
ਤੇ ਮੈਂ ਹਾਲੀਂ ਖੋਤੇ ਦਾ ਖੋਤਾ, ਕੋਈ ਪਰਖ ਨਾਂਹ, ਸਿੰਞਾਣ ਨਾਂਹ !

ਫ਼ਲਸਫ਼ੇ ਦਾ ਕੰਮ ਹੈ ਠੱਗ ਲੈ ਜਾਣਾ,

ਰੱਬ ਦੇ ਬੁੱਤਖਾਨੇ ਥੀਂ ਕੱਢ ਕਿਸੇ ਗੁਫਾ ਜਿਹੀ ਵਿਚ ਵਾੜਨਾ,
ਇਹ ਗੁਵਾਂਦਾ ਰਾਹ ਮੇਰੇ ਅਸਲੀ ਵਤਨ ਦਾ,
ਲੋਕੀਂ ਭੁੱਲੇ ਫਿਰ ਟੋਲਦੇ ਸਦੀਆਂ, ਰਾਹ ਨਾ ਲੱਭਦਾ, ਪ੍ਰੀਤਮ ਦੇ ਦੇਸ ਦਾ,
ਗੁਫਾ ਹਨੇਰੀ, ਵਿਚ ਘੁੰਮਣ-ਘੇਰੀਆਂ, ਭੁੱਲ ਭੁਲੱਈਆਂ !
ਮਾਰਾਂ ਰਾਹ ਦੀਆਂ ਖਾਂਦੇ,
ਭਨਾਂਦੇ ਸਿਰ, ਢਹਿ ਢਹਿ ਮਰਦੇ,
ਫਿਰ ਉੱਠਦੇ ਫਿਰ ਮਾਰੇ ਜਾਂਦੇ,
ਰੰਗ ਇਹ ਫਲਸਫਾ !

ਖੁਲ੍ਹੇ ਮੈਦਾਨਾਂ ਦੇ ਲੋਕ ਹਨੇਰੀ ਕੋਠੜੀ ਪੈਂਦੇ,
ਉੱਥੇ ਭੂਤ ਵੱਸਦੇ,
ਉਨ੍ਹਾਂ ਦੀਆਂ ਗ਼ੁਲਾਮੀਆਂ ਕਰਦੇ,
ਪਾਣੀ ਢੋਂਦੇ, ਲੱਕੜਾਂ ਕੱਟਦੇ,
ਕੋਟੜੇ ਖਾਂਦੇ, ਕੁਝ ਬਣ ਨਾ ਪੈਂਦਾ,
ਰਾਹ ਨਹੀਂ ਦਿੱਸਦਾ ਬਾਹਰ ਆਣ ਨੂੰ,
ਮੁੜ ਮੁੜ 'ਰੱਬ' ਰੱਬ' ਕਰਦੇ, ਮਤੇ ਕੁਝ ਬਣੇ,
ਪਰ ਅਮਰ ਕੋਈ ਨਹੀਂ,
ਸਵਾਦ ਨਹੀਂ ਆਉਂਦਾ, ਰਸ ਨਹੀਂ ਆਉਂਦਾ, ਇੰਨਾ ਵੀ ਜਿੰਨਾਂ ਦੋ ਪੈਸੇ ਦੀ ਅਫ਼ੀਮ ਵਿਚ, ਇਕ ਪਿਆਲੇ ਸ਼ਰਾਬ ਵਿਚ,
'ਰੱਬ' 'ਰੱਬ' ਕਰਦੇ ਬੇ-ਰਸਾ, ਬਹੁੜੀ ਕਿੱਧਰੋਂ ਕੋਈ ਨਾਂਹ,
ਆਖ਼ਰ ਖੱਪ, ਖੱਪ ਰੱਬ ਥੀਂ ਮੁਨਕਰਦੇ,
ਇਹੋ ਨਾਂਹ ਖੇਡ ਧਰਮ ਥੀਂ ਅਧਰਮ ਹੋਣ ਦੀ,
ਬਿਨਾਂ ਰਸ ਦੇ ਜੋਗ ਥੀਂ ਭੋਗ ਚੰਗਾ ਲੱਗਦਾ,
ਮੁੜ ਮੁੜ ਪਿਆਲੇ ਪੀ, ਪੀ, ਜ਼ਨਾਨੀਆਂ ਦੇ ਗਲੇ ਲੱਗਦੇ, ਮੋਏ ਹੋਏ ਮੋਈਆਂ ਨੂੰ ਮਾਰਦੇ, ਕੀੜੇ ਕਰੂਰੇ ਵਧਦੇ, ਹੋਰ ਹੁੰਦੇ ਵਧ, ਗ਼ੁਲਾਮੀ ਕਰਨ ਨੂੰ ਭੂਤਾਂ ਦੀ, ਕਿਰਤ ਥੀਂ, ਛੁੱਟੜ ਲੋਕੀਂ, ਮਾਰੇ ਫਲਸਫੇ ਠੱਗ ਨੇ !

ਪਰ ਟੁਰੀ ਜਾਂਦੇ ਲੋਕੀਂ ਪਏ ਉਸੇ ਅੰਨ੍ਹੀ ਹਨੇਰੀਆਂ !
ਹਿੰਮਤ ਕਰਨ ਉਹ ਵੀ ਉਸ ਵਿਚ, ਵਿਅਰਥ ਸਾਰੀ ਹਿੰਮਤ,
ਬਾਹਰ ਆਣੇ ਕੌਣ ਸਾਰੇ ਅਫ਼ੀਮਚੀ,
ਤੇ ਕੋੱਟੜੇ ਪੈਂਦੇ ਨੰਗੇ ਪਿੰਡਿਆਂ ਤੇ ਉਸ ਹਨੇਰੇ ਦੇ ਭੂਤਾਂ ਦੇ,
ਕਰਤਾਰ ਨੂੰ ਭੁੱਲ ਕੇ, ਉਹਦੇ ਬੁੱਤਸ਼ਾਲਾ, ਚਿਤਰਸ਼ਾਲਾ ਥੀਂ ਨਿਕਲ, ਮਨ ਦੀ
ਕੋਠੜੀ ਹਨੇਰੀ ਵਿਚ ਕੈਦ ਹੋ "ਮੈਂ" "ਮੈਂ" ਦੀ ਕਾਲੀ ਰਾਤ ਵਿਚ ਰਹਿੰਦੇ,
ਕਦਮ ਸਭ, ਬੱਸ, ਉਲਟ ਪੈਂਦੇ, ਧਿਆਨ ਸਾਰਾ ਉਲਟਾ, ਜੋਗ ਉਲਟਾ ਪੈਂਦਾ,
ਭੋਗ ਵੀ ਪੁੱਠਾ ਹੋ ਮਾਰਦਾ, ਧਰਮ ਖਾਣ ਨੂੰ ਆਉਂਦਾ, ਰੱਬ ਵੈਰੀ
ਦਿੱਸਦਾ;
ਜੀਣਾ ਮਰਨ ਥੀਂ ਵਧ ਦੁਖਦਾਈ,
ਮਰਨ ਨਸੀਬ ਨਹੀਂ ਹੁੰਦਾ,
ਮੁੜ ਮੁੜ ਡਿਗਦੇ ਮਨ-ਘੜਤ ਫ਼ਲਸਫ਼ੇ ਵਿਚ, ਉਲਟੀ ਸਭ ਸ੍ਰਿਸ਼ਟੀ ਦਿੱਸਦੀ,
ਜੀਵਨ ਸਾਰਾ ਇਨ੍ਹਾਂ ਮਨ ਦੇ ਜੂਏ ਵਿਚ ਹਾਰ ਹੱਥ ਝਾੜਿਆ !
ਜਵਾਰੀਏ, ਚੋਰ ਸਾਰੇ, ਹਾਰ, ਹਾਰ ਮਰਦੇ !

ਗੀਤਾ ਪੜ੍ਹਨ, ਕੁਰਾਨ ਪੜ੍ਹਨ,
ਉਪਨਿਸ਼ਦ ਪੜ੍ਹਨ, ਪੁਰਾਨ ਸਾਰੇ,
ਹਨੇਰੇ ਵਿਚ, ਰੱਬ ਥੀਂ ਭੁੱਲਿਆਂ,
ਇਸ ਕਾਈ ਭੂਤ—'ਮੈਂ' ਨੂੰ ਪਾਲਦੇ
ਕੀੜੇ ਵਧਦੇ, ਕਤੂਰੇ,

ਪਿਆਰ ਨਾਲ ਨਿਉਂ ਸਾਰਾ ਟੁਟੀਦਾ.
ਸੁਹਣੱਪ ਨੈਣਾਂ ਵਿਚ ਨਹੀਂ ਰਹਿੰਦੀ,
ਕਰਤਾਰ ਦੀ ਛੋਹ ਜਿਹੜੀ ਕੋਈ ਵਿਚ ਉਹ ਪਥਰੇਂਦੀ, ਹਾਂ ਮੈਂ ਕਹਾਂਗਾ,
ਕਰਤਾਰ ਦੀ ਕਣੀ ਅੰਵਾਈ, ਵਿਅਰਥ ਗੁੰਮਦੀ,
ਦਿਲ ਖ਼ਾਲੀ ਸੱਖਣਾ ਸੱਖਣੇਪਨ ਕਾਲੇ ਦਾ ਧਿਆਨ, ਆਕਾਸ਼ ਦੀਆਂ ਬ੍ਰਿਤੀਆਂ
ਫ਼ਲਸਫ਼ਾ ਸਿਖਾਂਦਾ,

ਮਨ ਵਿਚ ਕੈਦ ਲੋਕੀਂ,
ਮਨ-ਘੜਤ ਗੱਲਾਂ ਕਦ ਜਗਾ ਸਕਣ,
ਹੋਰ ਮਾਰਦੀਆਂ, ਹੋਰ ਛਾਂਹਦੀਆਂ,
ਮਨ ਦੀਆਂ ਚੰਚਲਤਾਈਆਂ ਤੇ ਕੈਦੀ ਸਭ ਖ਼ੁਸ਼ ਹੁੰਦੇ,
ਸਮਝਣ ਹਨੇਰੇ ਦੀਆਂ ਦੀਵਾਰਾਂ ਟੁੱਟੀਆਂ,
ਉਹ ਹੋਰ ਹਨੇਰਾ ਪਾਉਂਦੀਆਂ !

੩

ਇਉਂ ਆਖ਼ਰ ਫ਼ਲਸਫ਼ਾ ਕੌਮਾਂ ਦੀ ਮੌਤ ਹੈ,
ਸਦੀਆਂ ਲੰਮੀ ਰਾਤ ਪਾਉਂਦਾ,
ਸਾਰਾ ਧਰਮ ਕਰਮ ਮਾਰਦਾ !
ਧੰਨ ਸਾਰੇ ਪਾਪ ਇਨ੍ਹਾਂ ਦੇ
ਪਾਪ ਘੋਰ ਪਾਪ ਹੋਂਵਦੇ,
ਮੌਤ ਹੋਰ ਕੀ ਹੈ ?
ਦੁਖ ਇਹ ਮੌਤ ਤੇ ਹੈ !
ਕੌਮਾਂ ਮਰ ਮੋਈਆਂ,
ਸੁਆਸ ਸਾਰੇ ਬੇਸੁਆਦ ਜਿਹੇ,
ਦੁਖੀ ਜਿਹੇ, ਛਿੱਥੇ ਜਿਹੇ ਪੈਣਾ, ਮਰਨ ਬੱਸ ਇਹ ਹੈ ਮੇਰਾ, ਤੇਰਾ,
ਹੋਰ ਮੌਤ ਕੋਈ ਨਾਂਹ,
ਮੋਇਆਂ ਮਨਾਂ ਨੇ ਇਨ੍ਹਾਂ ਮੁਰਦਿਆਂ ਨੂੰ ਕੀ ਜਿਵਾਉਣਾ !

ਉਹੋ ਧਰਮ ਬੁੱਧ ਜੀ ਦੀ ਅੱਖ ਥੀਂ ਆਇਆ ਬਚਾਉਂਦਾ,
ਉਹੋ ਮਨਾਂ ਥੀਂ ਆਇਆਂ ਮਾਰਦਾ,
ਉਹੋ ਸਾਈਂ ਦੀ ਅੱਖ ਥੀਂ ਮੁਰਦੇ ਜਿਵਾਉਂਦਾ,
ਉਹੋ ਮਨ ਥੀਂ ਨਿਕਲਿਆ ਕਾਲ-ਸੱਟ ਮਾਰਦਾ ।

## ੪

ਪਾਰਸ ਸੀ ਭਾਰਾ ਰਾਜਪੂਤ ਇਕ ਰਾਜੇ ਪਾਸ,
ਪ੍ਰਿਥੀਰਾਜ ਉਸ ਨੂੰ ਸੱਦਦਾ, ਆਖਦਾ, ਪਾਰਸ ਦਿਹ ਮੈਨੂੰ ਲੋੜ ਹੈ !
ਰਾਜੇ ਕੱਢ ਪਾਰਸ ਦਿਖਾਲਿਆ,
ਸਾਦਾ ਜਿਹਾ ਪੱਥਰ ਸੀ,
ਪ੍ਰਿਥੀਰਾਜ ਦੀ ਤਲਵਾਰ ਨੂੰ ਸੱਜੇ ਹੱਥ ਲੈ ਪਾਰਸ ਛੁਹਾਇਆ,
ਸੋਨੇ ਦੀ ਹੋਈ, ਸਾਰੀ ਚਮਕੀ;
ਪ੍ਰਿਥਰਾਜ ਖ਼ੁਸ਼ ਹੋ ਮੰਗਦਾ,
ਪਾਰਸ ਦਾ ਮਾਲਕ ਦਿੰਦਾ ਪਾਰਸ,
ਪਰ ਪਾਰਸ ਪ੍ਰਿਥੀਰਾਜ ਦੇ ਹੱਥ ਉਹ ਕੰਮ ਨਾਂਹ ਕਰਦਾ;
ਕਈ ਲੋਹੇ ਆਂਦੇ, ਲੋਹੇ ਦੇ ਲੋਹੇ, ਪਾਰਸ ਪੱਥਰ ਦਾ ਪੱਥਰ,
ਪ੍ਰਿਥੀਰਾਜ ਘੂਰਦਾ, ਇਹ ਪਾਰਸ ਨਾਂਹ,
ਰਾਜੇ ਹੱਥ-ਨਾਟਕ ਕੋਈ ਕੀਤਾ,
ਮੁੜ ਪਾਰਸ ਮਾਲਕ ਹੱਥ ਸਿੰਞਾਣ ਕੇ ਮੰਨਦਾ,
ਮੁੜ ਸਾਰੇ ਲੋਹੇ ਉਸੀ ਪੱਥਰ ਦੀ ਛੋਹ ਨਾਲ ਸੋਨਾ ਹੁੰਦੇ,
ਮੁੜ ਪ੍ਰਿਥੀਰਾਜ ਪਾਰਸ ਲੈਂਦੇ, ਪਾਰਸ ਮੁੜ ਰੁੱਸਦਾ ।

ਜੋ ਗੱਲ ਪ੍ਰਿਥੀਰਾਜ ਸੀ ਨਹੀਂ ਸਮਝਿਆ, ਉਹ ਅਸੀਂ ਸਦੀਆਂ ਲੰਮੀਆਂ
ਨ ਸਮਝਦੇ,
ਪਰ ਉਨਰ-ਕਮਾਲ ਦਾ, ਆਰਟ ਰੱਬ ਦਾ ਭੇਤ ਇਹ,
ਪਾਰਸ ਦਾ ਕਮਾਲ ਤਾਂ ਰੱਬ ਦੇ ਹੱਥ ਦੀ ਛੁਹ ਹੈ,
ਮਨ ਮਨੁੱਖ ਦਾ ਪਾਰਸ ਠੀਕ ਹੈ,
ਪਰ ਬਿਨਾਂ ਉਸ ਹੱਥ-ਛੁਹ ਦੇ ਪੱਥਰ ਦਾ ਪੱਥਰ,
ਇਹ 'ਮੈਂ' ਦਾ ਭੇਤ ਹੈ,
ਉਹ ਨਹੀਂ ਜੋ ਉਪਨਿਖਦ ਦੱਸਦਾ,
ਤੇ ਉਪਨਿਖਦ ਬ੍ਰਹਮ 'ਮੈਂ' ਫ਼ਲਸਫ਼ੇ ਦੀ ਝਾਤ ਨਾਲ ਹੋਰ ਕੂਕਦੇ,

ਪਾਰਸ ਦੀ 'ਮੈਂ' ਬੋਲਦੇ ਨਾਂਹ,
ਰੁਸਦੀ, ਮਨੀਂਦੀ, ਪਰ ਚੁੱਪ
ਆਖੇ ਕੁਝ ਨਾਂਹ, ਹੋਈ ਜੁ ਕੁਝ ਨਾਂਹ,
ਗੀਤਾਂ ਦੀ ਮੈਂ ਵੀ ਬੋਲਦੀ,
ਬੁੱਧ ਦੇ ਬੁਤ ਦੀ ਮੈਂ ਨਾਂਹ ਬੋਲਦੀ,
'ਸ਼ਬਦ ਮੈਂ' ਗੁਰੂ ਗ੍ਰੰਥ ਦੀ ਚੁੱਪ ਹੈ,
ਇੱਥੇ ਕੋਮਲ ਉਨਰਾਂ ਦੇ ਕਮਾਲ ਦੀ ਨਜ਼ਾਕਤ,
ਇੱਥੇ ਅਦਾ ਹੈ ਪਿਆਰ ਦੀ,
ਇੱਥੇ ਮਨ ਮਰ ਗਿਆ ਹੈ, ਪਾਰਸ ਦੀ ਮੈਂ ਵਿਚ,

ਬੱਸ, ਇੰਨਾਂ ਨਿੱਕਾ ਜਿਹਾ ਭੇਤ ਹੈ
ਫ਼ਲਸਫ਼ੇ ਤੇ ਆਰਟ, ਮਨ ਦੀ ਹਨੇਰੀ ਮੈਂ ਤੇ ਕਿਰਤੀ ਮੈਂ ਵਿਚ,
ਆਰਟ-ਕਿਰਤ ਦੀ ਟੋਹ ਜਾਣਦੀ,
ਪਾਰਸ ਕਰਤਾਰ ਹੱਥ ਦੀ ਛੋਹ ਸਦਾਂਣਦਾ,
ਇਹ ਸਰਵੱਗਯਤ ਆਰਟ (ਉਨਰ) ਦੀ,
ਬੁੱਤ ਵਿਚ ਚਿਤਰ ਵਿਚ,
ਰੰਗ ਕਿਸੇ ਵਿਚ ਬੈਠੀ, ਸੁੱਤੀ, ਜੀਂਦੀ, ਜਾਗਦੀ,
ਹਿਲਦੀ ਪ੍ਰੀਤਮ ਦੀ ਬੱਸ ਯਾਦ ਤਾਰ ਹੈ !
ਉਸ ਕਰਤਾਰ ਦੀ ਛੋਹ ਦਾ ਸੁਆਦ ਹੈ,
ਪਾਰਸ ਰੱਬ ਦੀ ਕਰਾਮਾਤ ਹੈ,
ਇਉਂ ਸਦਾ ਆਇਆ ਸਦੈਵ ਲਈ,
ਇਕ ਰੰਗ-ਰਸ, ਸੁਆਦ-ਸੁਖ,
ਇਹ ਸਦੈਵ ਦਾ ਜੀਣ ਹੈ,
ਆਵੇਸ਼ ਹੈ ਰੱਬੀ, ਗੁਪਤ,
ਬੱਸ ਚੀਜ਼ ਹੈ, ਅਨੇਮੀ,
ਨੇਮ ਸਾਰੇ ਡੁੱਬਦੇ !
ਬੱਸ, ਪਿਆਰ ਹੀ ਪਿਆਰ ਇਕ ਪੂਰਾ ਸੱਚ ਹੈ,

ਠੀਕ ਹੈ ! ਸਭ ਪੀਰ ਪੈਗੰਬਰ, ਔਲੀਏ,

ਇਕ ਸਾਦੀ ਪਾਰਸ-ਗੱਲ ਸਨ ਭੁੱਲੇ,

ਉਨ੍ਹਾਂ ਦੀਆਂ ਉੱਮਤਾਂ ਰੁਲੀਆਂ :

ਡੰਕੇ ਦੀ ਚੋਟ ਵੱਜੀ,

ਦਮਾਮੇਂ ਦੀ ਸੱਟ ਅਨੰਦਪੁਰੇ ਗੂੰਜਦੀ,

ਗੁਰੂ ਗੋਬਿੰਦ ਸਿੰਘ ਬਚਿੱਤਰ ਨਾਟਕ ਲਿਖਦੇ,

ਦਰਸਾਉਂਦੇ ਸੱਚ, ਦਰਸ਼ਨ ਕਰਾਉਂਦੇ :

"ਕੂੜ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨਾ ਪਾਇਓ,

ਸਾਰ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਯੋ ਤਿਨ ਹੀ ਪ੍ਰਭ ਪਾਇਓ"

ਬਾਜਾਂ ਵਾਲੇ ਆਖਦੇ :

ਇਨ੍ਹਾਂ ਰਾਹ-ਭੁੱਲਿਆਂ, ਰੱਬ ਭੁੱਲਿਆ

ਮਨਾਂ ਦੇ ਧਰਮ, ਕਰਮ ਸਭ ਫੋਕਟ, ਢੰਗ ਸਾਰੇ ਮਸੰਦਾਂ ਦੇ,

ਸਭ ਇਹ ਦੁਖ, ਮੌਤ-ਸੰਪ੍ਰਦਾ ਜੋ ਮੇਰ ਸਿਖੋ !

"ਬਿਨ ਕਰਤਾਰ ਨ ਕਿਰਤਮ ਮਾਨੋ"—

ਇਹ ਮੌਏ 'ਕਿਰਤਮ ਸੱਚ' ਪਛਾਣਦੇ;

ਫਰਮਾਉਂਦੇ :

'ਸ਼ਬਦ-ਅਵਤਾਰ' ਗੁਰੂ ਗੁੱਥ ਮੈਂ ਹਾਂ,

'ਰੱਬ ਦੀ ਯਾਦ' ਬੱਸ ਮਾਂ ਮੇਰੀ,

ਯਾਦ ਕਰੋ, ਗੁਰੂ ਤੁਸਾਂ ਵਿਚ ਹੈ,

ਕਰਤਾਰ ਦੀ ਕਰਤਾਰਤਾ ਦੀ ਛੋਹ ਦਾ ਰਸ-ਰੂਪ ਯਾਦ ਹੈ,

ਰਸ ਨਾਮ ਦਾ ਖੁਨਕ-ਪਿਆਰ, ਬੱਸ ਇਹੋ ਜੀ ਜੀਣ, ਇਹੋ ਸੁਖ ਇਹੋ ਸੱਚ ਹੈ।

ਹੋਰ ਕੋਈ ਨਾਮ ਨਾਂਹ, ਬਸ ਇਕ ਇਹ ਨਾਮ ਹੈ, ਇਹ ਕਰਤਾਰ ਹੈ ਅਕਾਲ ਹੈ,

ਅਕਾਲ ਉਸਤਤ ਇਕ ਨਿਰੋਲ ਸੱਚ ਹੈ,

ਹੋਰ ਏਕਤਾ ਨਾਂਹ ਕੋਈ,

ਨਾਨਤਾ ਤੇ ਰੰਗ ਵਿਚ ਇਕ ਨਾਮ ਨਾਨਾ-ਏਕਤਾ ਹੈ,

ਸਤਿਨਾਮ ਉਸ ਨੂੰ ਗੁਰੂ-ਅਵਤਾਰ ਆਖਦਾ,

ਏਕਾ ਪਹਿਲਾ ਲਾਉਂਦਾ ਇਕ ਹੈ,

ਪਰ ਗੁਰੂ ਗ੍ਰੰਥ ਸਾਰਾ ਇਸ ਇਕ ਰੰਗ ਦੀ ਨਾਨਤਾ,
ਪਿਆਰ ਵੇਖ, ਪਿਆਰ ਪੀ, ਪਿਆਰ ਛੁਹ,
ਪਿਆਰ ਨੂੰ ਮਿਲ, ਪਿਆਰ ਭੋਗ, ਪਿਆਰ ਜੋਗ,
ਪਿਆਰ ਗੀਤ, ਪਿਆਰ ਨ੍ਰਿਤ੍ਯ, ਪਿਆਰ ਰਸ,
ਬੱਸ ਪਿਆਰਾਂ ਦੀ ਨਾਨਤਾ !

੫

ਅਣਘੜੇ ਪੱਥਰ ਵਿਚੋਂ ਕਿਰਨ ਖਾ,
ਪਰੀ ਫੰਙਾਂ ਵਾਲੀ ਬੁੱਤ ਬਣ ਨਿਕਲੀ,
ਇਹੋ ਦੇਵੀ, ਦੇਵਤਾ, ਕਰਦੀ 'ਤੂੰਹੀਂ' 'ਤੂੰਹੀਂ'
ਸਾਈਂ, ਸਾਈਂ ਕਰਦੀ, ਉੱਡਦੀ,
ਵੱਖਰੀ ਨੁਹਾਰ, ਕਰਤਾਰ ਦੀ ਨਵੀਂ ਛੁਹ,
ਇਹੋ ਸਦੈਵ ਦਾ ਸੁਖ ਜਿਸ ਨੂੰ ਸਾਈਂ ਕੂਕਦਾ !

## ਪਾਰਸ ਮੈਂ

੧

ਪੰਜਾਬ ਵਿਚ ਜੰਮਣਾ ਅਮੁੱਲ ਜਿਹੀ ਚੀਜ਼ ਹੈ,
ਇਥੇ ਕਲਗੀਆਂ ਵਾਲੇ ਦੇ 'ਤੀਰ ਸ਼ਬਦ' ਚਮਕਦੇ,
ਇਥੇ 'ਨਿਹਾਲੀ ਨਦਰਾਂ' ਦਾ ਉਹੋ ਪ੍ਰਕਾਸ਼ ਹੈ,
ਨਦਰਾਂ ਦੱਸਦੀਆਂ ਨੈਣਾਂ ਵਿਚ ਖ਼ੂਬ ਖੁਭ ਕੇ, ਸੁਖ ਕੀ, ਜੀਵਨ ਕੀ,
ਸੁੈਤੰਤਰਤਾ ਕੀ ਹੈ ?

ਪਾਰਸਿਕ ਮੈਂ ਦਾ ਸੁਹਣਾ ਕਮਾਲ ਹੈ !

"ਰੱਬ ਦੀ ਯਾਦ" ਤੇਰਾ ਨਾਮ ਹੈ,

"ਰੱਬ ਦੀ ਯਾਦ" ਬੱਸ ਪਿਆਰ ਹੈ,

"ਰੱਬ ਦੀ ਯਾਦ" ਪ੍ਰਾਣਾਂ ਦਾ ਪ੍ਰਾਣ ਹੈ,

"ਰੱਬ ਦੀ ਯਾਦ" ਸੁਤੰਤਰੜਾ ਹੈ,

"ਰੱਬ ਦੀ ਯਾਦ" ਕਰਤਾਰ ਹੈ,

ਏਹ 'ਪਾਰਸ—ਮੈਂ ਸਭ ਜਗ—ਪ੍ਰਕਾਸ਼ ਹੈ,

ਸਤਿਗੁਰਾਂ, ਸਾਹਿਬਾਂ, ਸਾਈਆਂ, ਸਰਕਾਰਾਂ,

ਇਸ ਪਾਰਸ—ਮੈਂ ਦੀ ਕਿਰਤ ਸਿਖਾਈ,

ਮਨ-ਘੜਤ ਨਹੀਂ ਕੋਈ ਚੀਜ਼ ਇਹ,

ਸਦੀਆਂ ਦੀ ਕਠਨ ਮਿਹਰ—ਕਮਾਈ ਹੈ

ਹੋਰ ਮੈਂ "ਕੁਝ ਨਹੀਂ," ਠੀਕ

ਹੋਰ ਮੈਂ ਸਦਾ "ਹੈ ਨਹੀਂ," ਠੀਕ,

ਪਰ 'ਪਾਰਸ—ਮੈਂ' ਨੇ ਇਸ 'ਨਹੀਂ' ਵਿਚ,

"ਸਭ ਕੁਝ" ਤੇ "ਸਦਾ ਹੈ" ਜੋਤ ਜਿਹੀ ਰਖੀ, ਇਕ ਜੀਅ ਜਿਹਾ ਬਾਲਿਆ

ਇਹ ਪਾਰਸਿਕ ਮੈਂ, ਦਿੱਸਣ ਪਿੱਸਣ ਵਿਚ

ਦੂਜੇ ਪੱਥਰਾਂ ਵਾਂਗ ਨਿੱਕਾ ਜਿਹਾ ਪੱਥਰ, ਪਰ ਸਮੁੰਦਰਾਂ ਦੇ ਸਮੁੰਦਰ

ਇਸ ਕਤਰੇ ਵਿਚ ਕੰਬਦੇ !

ਇਹ ਮੈਂ ਇੰਝ ਤੇ ਉਂਝ, ਆਪੇ ਵਿਚ ਕੁਝ ਨਾਂਹ, ਮਿੱਟੀ, ਰੱਬ ਵਿਚ, ਕਰਤਾਰ ਦੀ ਛੁਹ ਨਾਲ, ਮਿਹਰ ਦੀ ਬਰਕਤ ਪਾ, ਅਨੰਤ ਹੈ, ਜੀ ਹੈ, ਜਾਨ ਹੈ ਸਦੈਵਤਾ

ਇਹ ਮੈਂ ਇਉਂ ਇਕ 'ਕਾਵਯ ਅਲੰਕਾਰ' ਹੈ,

ਇਹ ਮੈਂ ਚੁੱਪ ਹੈ, ਪਰ ਬੋਲਦੀ, ਕੂਕਦੀ, ਗਰਜਦੀ ਵਾਂਗ ਲੱਖਾਂ ਕੜਕਦਿਆਂ ਬੱਦਲਾਂ, ਇਹ ਸਮੂਹ ਹੈ ਬਿਜਲੀਆਂ ਅਨੇਕਾਂ ਦੇ ਸੁਹਣੱਪਾਂ ਦਾ, ਲਿਸ਼ਕਾਂ ਇਲਾਹੀ ! ਅਨੇਕਾਂ ਜਵਾਨੀਆਂ ਦੀਆਂ ਰਿਸ਼ਮਾਂ ਦਾ ਸੂਰਜ ਚਮਕਦਾ !

ਇਹ ਮੈਂ ਹਿਲਦੀ ਨਹੀਂ, ਪਰ ਹਿਲਾਂਦੀ, ਹਿਲੂਣਦੀ ਜਗਤ ਸਾਰਾ,

ਕੰਬਦੀ, ਕੰਬਾਂਦੀ ਪੁਲਾੜ ਦੀ ਨੀਂਹਾਂ ਨੂੰ,

ਇਹ ਮੈਂ ਜੜ ਹੈ, ਪਰ ਚੈਤੰਨਯ ਮਯ ਦਾ ਇਸ ਵਿਚ,
ਜਿਉਂ ਬਰਫਾਂ ਦੀ ਚਿਟਿਆਈ ਵਿਚ ਰੂਪ ਭਬਕਦਾ,
ਵਾਂਗ ਬੁਦਬੁਦੇ ਖਿਣ ਭੰਗਰ ਹੈ,
ਪਰ ਅਮਰ ਇਹੋ ਜਿਹੀ ਹੋਰ ਕੋਈ ਵਸਤ ਨਹੀਂ,
ਮੌਤ ਤੇ ਜੀਵਨ ਦੀਆਂ ਘਾਟੀਆਂ, ਵਾਦੀਆਂ, ਸ਼ੂਕਦੀ ਲੰਘਦੀ ਸਹਿਜ ਸੁਭਾ
ਵਾਂਗ ਹਵਾ ਦੇ, ਵਗਦੀ ਜਲ ਵਾਂਗੂ ਠਾਠਾਂ ਮਾਰਦੀ ਮੌਤੇ ਦੇ ਇਧਰ
ਉਧਰ, ਚਾਰ ਚੁਫੇਰੀਆਂ, ਮੁੜਦੀ, ਧੁੱਪ, ਛਾਂ ਕਰਦੀ, ਜੀਣ ਮਰਨ ਨੂੰ,
ਸਦਾ —ਉਡਾਰੂ ਜਿਹੀ, ਲੋਪ, ਲੋਪ ਹੁੰਦੀ,
ਝਿਲਮਿਲਾ ਸੰਸਾਰ ਇਹਦਾ ਕੱਪੜਾ,
ਸਭ ਦਿੱਸਣ ਪਿੱਸਣ ਇਹਦਾ ਗਹਿਣਾ,
ਬੱਸ ! ਇਹ ਨਿੱਕਾ ਜਿਹਾ ਜਾਦੂ ਰੰਗ ਕਰਤਾਰ ਦਾ।

੨

ਠੀਕ, ਘੁਮਿਆਰ ਭਾਂਡਿਆਂ ਵਿਚ ਵੱਸਦਾ,
ਰੀਝ ਜਿਹੀ ਵਿਚ ਆ ਕੇ, ਬੁੱਤ ਬਣਾਇਆ ਤੇ ਆਪ ਮੋਹਿਤ ਹੋ ਉਨ੍ਹਾਂ
ਵਿਚ ਵੱਸਦਾ, ਹੋਠ ਤੱਕੀਂ ਨੀ ਲਾਲ, ਲਾਲ ਮਿੱਟੀ ਦੇ ਘੜੇ ਦੇ !
ਘੜਾ – ਇਹ ਘੁਮਿਆਰ ਦਾ ਸੁਫਨਾ,
ਸੁਰਾਹੀ—ਗਰਦਨ, ਸੁਰਾਹੀ ਦੀ ਗਰਦਨ ਉਹ ਜਿਸ ਨੂੰ ਘੁਮਿਆਰ, ਦਿਨ,
ਰਾਤ ਪਿਆਰਦਾ,
ਬਰਤਨ—ਮਿੱਟੀ ਥੀਂ ਹੱਥ ਕਰਤਾਰ ਦਾ ਅਮਰ ਜਿਹੀਆਂ ਸ਼ਕਲਾਂ ਕੱਢਦਾ,
ਇਹ ਬਰਤਨ, ਇਹ ਕਤਾਰਾਂ ਭਾਂਡਿਆਂ ਦੀਆਂ ਕਿਹੀਆਂ ਸੁਹਣੀਆਂ,
ਖਿਆਲਾਂ ਥੀਂ ਚੰਗੀਆਂ, ਸੁਫਨਿਆਂ ਥੀਂ ਮਿੱਠੀਆਂ, ਪਿਆਰ ਦੀਆਂ
ਚੁਮੀਆਂ,
ਸਿਮਰਨ ਦੇ ਸਵਾਸ ਇਨ੍ਹਾਂ ਭਾਂਡਿਆਂ ਵਿਚ ਕਿਹੇ ਚੱਲਦੇ,
ਇਨ੍ਹਾਂ ਲੱਖਾਂ ਚਿਹਰਿਆਂ ਵਿਚ ਇਕ ਨੂਰੀ ਚਿਹਰਾ ਘੁਮਿਆਰ ਦਾ
ਲਿਸ਼ਕਦਾ !

ਛੰਨਾਂ—ਪਾਣੀ ਕਿਸ ਵਿਚ ਪੀਣ ਲੱਗਾ ਹੈਂ ਸੱਜਨਾਂ ! ਛੰਨਾਂ ਛਿਣ ਛਿਣ ਕੂਕਦਾ,

ਘੁਮਿਆਰ ਦੇ ਦਿਲ-ਲੁਕਾ ਗੀਤ, ਸੁੰਝ ਸਾਰੀ ਮਾਰਦਾ ।

ਕੂਜ਼ਾ - ਇਹ ਕੂਜ਼ਾ ਹੱਥ ਤੇਰੇ ਸੱਜਨਾਂ ! ਠੰਢੇ ਚਸ਼ਮਿਆਂ ਦੀ ਧਾਰ ਦੀ ਸੁਰ

ਫੜੀ ਤੂੰ,

ਡੋਹਲ ਪਾਣੀ ਭਰਿਆ ਕੂਜ਼ਾ ਜੀਵਨ-ਧਾਰ ਪਈ ਪੈਂਦੀ, ਸਿਮਰਨ ਵਗਦਾ !

ਪਿੱਤਲ ਦੇ ਕੌਲ ਕੌਲੀਆਂ—

ਨਿੱਕੇ ਨਿੱਕੇ ਪਿੱਤਲ ਦੇ ਕੌਲ ਕੌਲੀਆਂ ਕਿਸ ਬਣਾਏ, ਗਿਆ ਕਿਥੇ

ਠਠਿਆਰ,

ਫੁੱਲਾਂ ਦੇ ਮੂੰਹ ਜਿਹੇ ਲੱਗਦੇ,

ਠਠਿਆਰ ਦੀ ਰੂਹ ਚਮਕਦੀ,

ਫੁੱਲ ਇਹ ਗੱਲਾਂ ਕਰਦੇ ਹੋਠਾਂ ਤੇਰਿਆਂ ਦੇ ਨਾਲ ਲਗ,

ਕਿ ਕਰਤਾਰ ਆਪ ਤੈਨੂੰ ਚੁੰਮਦਾ ?

ਥਾਲੀ ਕਾਂਸੀ ਦੀ—

ਇਹ ਥਾਲੀ ਤੇਰੀ ਸੱਜਨਾ !

ਕੰਡੇ ਨਿੱਕੀ ਨਿੱਕੀ ਪਹਾੜੀ ਰਮਲ ਦੀ ਵਾੜ ਵਿਚ ਘਿਰੀ ਤੇਰੀ ਵਾਦੀ

ਦੀ ਖੁਲ੍ਹ ਸੱਜਨਾ !

ਇਹ ਵਿਹੜਾ, ਤੇਰਾ ਘਰ, ਪਹਿਰੇ ਦੇਂਵਦੇ;

ਕੀ ਪੈਲੀ ਤੇਰੀ ਵਾਹੀ, ਬੀਜੀ ਦੀ ਵਾੜ ਇਹ,

ਕੀ ਅੰਦਰ ਦੀ ਸੁਤੰਤਰਤਾ, ਚੁਗਿਰਦਿਓਂ ਬੱਝੀ ਪਈ ਸੋਭਦੀ, ਡੁਲ੍ਹਣ,

ਵੀਟਣ, ਗਵਾਚਣ ਥੀਂ ਬਚਾਅ ਜਿਹਾ ਇਹ ਕੰਢੇ ਇਹਦੇ,

ਕੀ ਤੇਰਾ ਦਿਲ ਚਮਕਦਾ, ਤੇ ਸਾਫ਼ ਦਿਲ 'ਤੇ ਪੈਂਦੇ ਝਾਵਲੇ ਆਕਾਸ਼ ਦੇ ?

ਕੀ ਸਿਮਰਨ ਤੇਰਾ ਇਸ ਵਿਚ ?

ਕੀ ਕਰਤਾਰ ਦਿਤੀ ਰੋਟੀਆਂ ?

ਕੜਛੀ—

ਕੜਛੀ ਸੱਜਨਾ !

ਕੈਂਹ ਦਾ ਹੱਥ ਨਿੱਕਾ ਨਿੱਕਾ,

ਕੈਂਹ ਦੀ ਬਾਂਹ ਘਰ ਤੇਰੇ ਲਿਸ਼ਕਦੀ,

ਜਿਵੇਂ ਹਨੇਰੇ ਵਿਚ ਕਿਰਨ ਚਮਕਦੀ,
ਜਿਵੇਂ ਸੁਫਨੇ ਵਿਚ ਕੱਜੀ ਸਾਰੀ,
ਪਿਆਰੀ ਦਾ ਇਕ ਅੰਗ ਦਿੱਸਦਾ,
ਉਹ ਇਕ ਸਤਿਸੰਗ ਘੁੰਮਦਾ,
ਸੇਵਾ ਹੁੰਦੀ ਪਿਆਰੀ ਦੀ,
ਅੰਨ ਰੱਬ ਦਾ ਵਰਤਦਾ,
ਕਿਰਤ ਵਰਤਦੀ, ਪਿਆਰ ਵਰਤਦਾ,
ਹੱਥ ਨਿੱਕਾ ਨਿੱਕਾ ਸੁਹਣੀ ਕਿਰਤ ਕਰਦਾ,

ਗਲ ਦੀ ਵੇਲ ਸੋਨੇ ਦੀ—

ਇਹ, ਵੇਲ ਕੁੜੇ ! ਸੋਨੇ ਦੀ ਹਮੇਲ ਕੇਈ ਪਾਈ ਹੈ, ਬਾਗਾਂ ਦੇ ਪਾਨ ਦੇ ਪੱਤਿਆਂ ਨੂੰ ਸੋਨੇ ਦੀ ਧਰਤ 'ਤੇ ਉਸੇ ਹੀ ਜਿੰਦ, ਉਸੇ ਲਟਕ ਵਿਚ ਕੌਣ ਉਗਾਉਂਦਾ !

ਫੁੱਲ ਦੀ ਸੁਹਣੱਪ ਉਸੇ ਤਰ੍ਹਾਂ ਬਲਦੀ,
ਤੇਰੀ ਵੇਲ ਦੇ ਗਲ ਵਿਚ ਬਾਗ਼ ਲਟਕਦੇ,
ਤੇ ਵੇਲ ਸੋਨੇ ਦੀ ਲਟਕਦੀ ਤੇਰੇ ਗਲ ਪਿਆਰੀਏ !

ਨਵੀਂ ਜੁਗਨੀ ਕਿਸੇ ਦੀ ਛਾਤੀ 'ਤੇ—

ਠੀਕ 'ਜੁਗਨੀ ਕੂਕਦੀ'—ਛਾਤੀ ਉਸ ਉੱਭਰੀ ਜਵਾਨੀ ਦੇ ਉਮਾਹ ਨਾਲ,
ਜਵਾਨੀ ਆ ਜੁਗਨੀ ਵਿਚ ਗੀਤ ਭਰਦੀ,
ਕੁੜੀ ਕੂਕਦੀ ਜੁਗਨੀ ਚੁੱਪ ਹੈ,
ਜੁਗਨੀ ਕੂਕਦੀ ਕੁੜੀ ਸਾਰੀ ਚੁੱਪ ਨਹੀਂ ਹੈ !

ਗਹਿਣੇ—

ਇਨ੍ਹਾਂ ਕਲਾਈਆਂ, ਗੱਲ੍ਹਾਂ, ਹੱਥਾਂ,
ਪੈਰਾਂ, ਕੇਸਾਂ, ਸੁਆਸਾਂ ਵਿਚ ਗਹਿਣੇ ਸੋਭਦੇ,
ਕੰਨਾਂ ਵਿਚ ਮੱਛਰਿਆਲੇ ਲਟਕਦੇ, ਹਿਲਦੇ,
ਸਾਡੇ ਬੁੱਲ੍ਹੇ ਸ਼ਾਹ ਨੂੰ ਵੀ ਕਿਹੇ ਚੰਗੇ ਲੱਗਦੇ,
ਆਹ ! ਇਨ੍ਹਾਂ ਨੱਢੀਆ ਦੇ ਅੰਗਾਂ ਦੀ ਛਣਕਾਰ, ਛਣ ਛਣ ਬੋਲਦੇ,
ਇਨ੍ਹਾਂ ਲਾਲ ਚੂੜੇ ਵਾਲੀਆਂ ਦੀ ਭਰੀ ਗੀਤ ਬਾਹਾਂ ਦੀ ਉਲਾਰ ਮਾਰਦੀ।

ਕਪੜੇ—

ਕੱਪੜੇ ਤੇਰੇ ਸੁਹਣਿਆਂ ! ਇਹ ਵੀ ਅੰਦਰ ਦਾ ਰਾਗ ਬਾਹਰ ਫੁੱਟਿਆ,
ਮੈਨੂੰ 'ਵਾਜਾਂ ਮਾਰ ਕੇ, ਹੇਕਾਂ ਲਾਉਂਦੇ,
ਕਦੀ ਕਦੀ ਤੇਰੇ ਥੀਂ ਵੀ ਸੁਹਣੇ ਤੇਰੇ ਕੱਪੜੇ !
ਇਹ ਮਿੱਤਰ ਤੇਰੇ ਰੂਹ ਦੇ,
ਤੈਨੂੰ ਕੱਜਦੇ, ਪਰਦੇ ਪਾਉਂਦੇ,
ਅਣਡਿੱਠ ਕਰਦੇ, ਬਖਸ਼ਦੇ,
ਬਖ਼ਸ਼ਾਉਂਦੇ ਤੈਨੂੰ,
ਤੈਨੂੰ ਮੁੜ ਮੁੜ ਕੱਜਦੇ !

ਮੈਂ ਬੱਸ ਪਾਣੀਆਂ ਦੀ ਲੀਕ ਹਾਂ,
ਬੱਦਲਾਂ ਦੇ ਰੰਗਾਂ ਦਾ ਸਵੇਰ,
ਸ਼ਾਮ ਦਾ ਨੱਚਦਾ, ਕੰਬਦਾ, ਜਲੌ;
ਮੈਂ ਰੰਗਾਂ ਦੇ ਫੰਗਾਂ ਨਾਲ ਸੱਜੀ,
ਉੱਡਦੀ ਉੱਡਦੀ ਹਰ ਘੜੀ ਦੀ ਤਸਵੀਰ, ਜਿਹਦਾ ਸਦਾ ਅਮਿੱਟਵਾਂ ਪ੍ਰਭਾਵ ਹੈ
ਮੇਰੀ ਜਨਮ ਘੜੀ ਅੱਜ ਹੈ, ਹੁਣ ਹੈ, ਇਹ ਪਲ, ਛਿਣ ਹੈ,
ਮੈਨੂੰ ਤਾਂ ਜਨਮ ਦੀ ਖ਼ੁਸ਼ੀ ਸਾਹ ਲੈਣ ਨਹੀਂ ਦੇਂਦੀ !
ਪੱਥਰ ਦੇ ਹੋਣ, ਚਾਹੇ ਕਾਗਤ ਦੇ, ਪਾਣੀ ਦੇ, ਹਵਾ ਦੇ, ਬੱਦਲ ਦੇ,
ਮੈਨੂੰ ਤਾਂ ਰੂਪ ਸਾਰੇ, ਰੰਗ ਸਾਰੇ, ਮੈਂ ਮੈਂ ਲੱਗਦੇ—ਜਿਨ੍ਹਾਂ ਦੇ ਦਿਲਾਂ ਵਿਚ
ਕਰਤਾਰ ਦੀ ਲੁਕ ਬੈਠੀ ਛੋਹ ਹੈ।

## ਪਿਆਰ ਦਾ ਸਦਾ ਲੁਕਿਆ ਭੇਤ

ਪਾਰਸ, ਮੈ ਨੂੰ ਭੁਲਾਣਾ—ਹਾਂ, ਇਸ ਕਰਤਾਰ ਦੀ ਯਾਦ ਨੂੰ,
ਪਾਰਸ, ਮੈ ਨੂੰ ਛੱਡਣਾ—ਹਾਂ, ਇਸ ਯਾਰ ਦੀ ਪਿਆਰ ਛੁਹ ਦੀ
ਅੰਗ ਅੰਗ ਰਮੀ, ਰਮਣਾਂ

ਪਾਰਸ, ਮੈ ਨੂੰ ਅਮੈਂਨਣਾ[1] – ਹਾਂ, ਇਸ ਲੀਕਾਂ, ਰੰਗਾਂ ਵਿਚ, ਬੱਝੀ, ਕੱਜੀ,
ਅਨੰਤ—ਜੀ ਨੂੰ;
ਪਾਰਸ ਮੈ ਨੂੰ ਭੰਨਣਾ—ਹਾਂ, ਇਸ ਗਾਂਦੀ ਕਰਾਮਾਤ ਦੇ ਬੁੱਤ ਨੂੰ,
ਹਊ ਜੀ ਹਊ, ਫਲਸਫੇ ਦਾ ਤਾਣ ਇਹ, ਬੁੱਤਾਂ ਨੂੰ ਤੋੜਨਾ,
ਮੋਮਨ ਜਿਹਾ ਥੀਂਣ ਨੂੰ,
ਹਊ ਜੀ ਹਊ, ਇਹ ਮੋਈਆਂ ਮਨ ਦਾ ਕਮਲਾ ਯਕੀਨ ਕਊ,
ਹਊ ਜੀ ਹਊ, ਮੋਈਆਂ ਮਨਾਂ ਦਾ ਧਰਮ, ਭਰਮ, ਯੋਗ, ਭੋਗ ਕਊ,

ਮੈਂ ਤਾਂ ਖ਼ੁਸ਼ਬੂ ਕਰਤਾਰ ਦੀ, ਉੱਡਦੀ, ਪਰ ਬੱਝੀ ਵਿਚ ਫੁੱਲ ਹਾਂ, ਅਨੇਕ।
ਸੋਨੇ ਦੀਆਂ ਕਿਰਨਾਂ ਮੇਰੇ ਉੱਡਦੇ ਪੈਰਾਂ ਵਿਚ,
ਮੈਂ ਤਾਂ ਕਰਤਾਰ ਦੀ ਛਣ, ਛਣ ਕਰਦੀ, ਮਹੀਨ ਬਰੀਕ ਤਰਬ ਜਿਹੜੀ
ਕੰਬਦੀ, ਕੰਬਦੀ,
ਮੈਂ ਤਾਂ ਨਿਖਰੀ ਨੁਹਾਰ ਹਾਂ, ਆਪਣੀ ਵੱਖਰੀ, ਵੱਖਰੀ, ਨੱਕ, ਕੰਨ, ਮੱਥਾ ਮੇਰਾ
ਆਪਣਾ, ਹੱਥ, ਪੈਰ, ਜਿਸਮ ਸਾਰਾ ਮੈਂ ਰੂਹ ਹਾਂ,
ਮੈਂ ਨਵੀਂ ਨਿਕੋਰ ਹੁਣੇ ਆਈ, ਹੁਣ ਗਈ, ਹੁਣੇ ਬਣੀ, ਅਮਰ ਇਕ ਸਦੈਵਤਾ,
ਮੈਂ ਤਾਂ ਬਖ਼ਸ਼ੀ, ਮੈਂ ਰੱਬ ਦੀ, ਮੈਂ ਹਾਂ ਆਪਣੀ—

ਮੈਂ ਤਾਂ ਕਮਾਲ ਹਾਂ ਨਾਂਹ ਹੋਣ ਦਾ;
ਸੁੱਤੀ ਹੋਵਾਂ ਤਾਂ ਉਹ;
ਜਾਗਦੀ ਹੋਵਾਂ, ਹੋਰ ਉਹ,
ਮੈਂ ਤਾਂ ਪਾਗਲ ਜਿਹੀ ਹੋਂਦ ਹਾਂ !
ਮੈਂ ਜਦ ਘੁੰਡ ਖੋਹਲ ਆਉਂਦੀ, ਦਰਿਆ ਥੰਮਦੇ, ਝੁੱਕਦੇ, ਮੱਥਾ ਟੇਕਦੇ ਲੰਘਦੇ,
ਚੰਨ ਸੂਰਜ ਝੁਕ ਝੁਕ ਸਲਾਮ ਕਰਨ, ਹਵਾਵਾਂ ਦੌੜ ਦੌੜ ਚਾਈਂ ਚਾਈਂ
ਝੱਲਣ ਚੌਰੀਆਂ ! ਪਹਾੜ ਦੇਖ ਮੈਨੂੰ ਉੱਛਲਦੇ,

---

1. ਭਾਵ ਹੈ ਮੈਂ ਨੂੰ ਅ+ਮੈਂ ਕਰਨਾ।

ਇਉਂ ਨਿੱਕੀ ਜਿਹੀ ਮੈਂ ਖੁਲ੍ਹੇ ਘੁੰਡ ਮੋਹਿਤ ਹੁੰਦੀ ਸਭ 'ਤੇ, ਮੋਹਿਤ ਕਰਦੀ
ਆਉਂਦੀ, ਤਖਤਾਂ 'ਤੇ ਹੱਸਦੀ, ਖੇਡਦੀ, ਘਾਹਾਂ ਤੇ ਰੇਤਾਂ ਦੀ ਸੇਜਾਂ 'ਤੇ
ਰੀਝਦੀ, ਗੁਟਕਦੀ, ਮੁਸ਼ਕਦੀ, ਨੱਸਦੀ, ਆਂਦੀ ਜਾਂਦੀ .....
ਪਿਆਰ ਵਾਲਾ ਸਦਾ ਲੁਕਿਆ ਭੇਤ ਇਹ, ਖੁਲ੍ਹੇ ਘੁੰਡ ਦਾ ਵੇਲਾ ਕੋਈ ਕੋਈ
ਵਿਰਲਾ, ਵਿਰਲੀ ਵਿਰਲੀ ਰੂਹ, ਕੋਈ, ਅਨੋਖੀ ਜਿਹਾ, ਭਾਗ ਜਿਹਾ,
ਕਦੀ ਕਦੀ ਦਿੱਸਦਾ ।

## ਦੀਵਿਆਂ ਲੱਖਾਂ ਦੀ ਜਗਮਗ

ਅਨੇਕ ਹੋਣਾ ਦਾ ਹੋਣਾ, ਅਨਗਿਣਤ ਮੈਂ—ਆਂ ਦੀ ਮਮਤਾਂ, ਕਰਤਾਰ ਦੇ
ਪਿਆਰ ਵਿਚ ਬਲਦੀਆਂ,
ਇਹ ਵੱਖ ਵੱਖ, ਲੱਖ ਲੱਖ, ਦੀਵਿਆਂ ਦੀ ਜਗਮਗ ਦਾ ਮਿਲਵਾਂ ਸੁਹਣੱਪ ਹੈ ।
ਕਰਤਾਰ ਦਾ ਕੰਮ ਹੈ—ਅਨੇਕ ਕਰਨ, ਇਹਦਾ ਰੂਪ-ਨਾਨਤਾ,
ਸੁਹਣੱਪ ਨੂੰ ਮੁੜ ਮੁੜ ਜਨਮ ਦੇਣਾ, ਹੋਰ ਹੋਰ ਸੁਹਣਾ ਕੋਈ ਵੰਨ, ਕੋਈ ਰੰਗ
ਭਰਨਾ ਨੂਰ,
ਦੱਸਦੀ, ਵੱਖ, ਵੱਖ, ਲੱਖ ਲੱਖ, ਨਵੇਂ ਜਨਮ, ਹਰ ਘੜੀ, ਸੁਆਸ, ਸੁਆਸ, ਨਵਾਂ
ਸੱਜਰਾ ਆਦਿ ਹੈ ਹਰ ਘੜੀ, ਹਰ ਪਲ ਛਿਣ ਇਕ ਅਨਾਦਿ ਦਾ !
ਅਨੇਕਤਾ ਸੁਹਣੱਪ ਦੀ ਜਵਾਨੀ ਹੈ, ਇਹ ਭਰ ਜਵਾਨੀ ਦੀਆਂ ਨਦਰਾਂ ਦਾ
ਭਰਵਾ, ਰੱਜਵਾਂ, ਖਿੱਚਵਾਂ, ਮਾਰਵਾਂ ਸਵਾਦ ਹੈ!
ਇਹ ਕਰਤਾਰ ਦੀ ਏਕਤਾ ਦੀ ਮਹਿਫਲ ਹੈ, ਰਾਗ ਦੀ, ਸੁਰਾਂ ਦੀ ਨਾਨਤਾ !

## ਬੁੱਧ ਜੀ ਦਾ ਬੁੱਤ, ਧਿਆਨੀ ਬੁੱਧ

ਪੱਥਰ ਦਾ ਬੁੱਤ, ਬੱਸ,
ਕਿ ਹੋਰ ਕੁਝ ?

ਇਹ ਬੁੱਧ ਜੀ ਦਾ ਬੁੱਤ ਲੋਕੀਂ ਆਖਦੇ,
ਵਡੇ ਵਡੇ ਝੁਕਦੇ, ਰਸੀਏ ਮੰਨਦੇ, ਘੜਨ ਹਾਰ ਦਾ ਟਿਕਾਉ ਇਥੇ ਸਾਰਾ, ਉਹਦਾ
ਸੁਖ—ਰਸ ਪੱਥਰ ਵਿਚ ਸਮਾਇਆ ਹੈ ਵਾਂਗ ਰਾਗ ਦੇ।

ਰਾਗ ਦੀ ਠੰਢੀ ਠਾਰ ਰੌ ਵਗਦੀ,
ਪੱਥਰ ਵਿਚ ਦਿਲ ਦੀ ਲੋਅ ਨੂੰ ਵੇਖਣਾ !
ਮੱਥਾ ਕਿਹਾ ਲੱਸਦਾ,
ਨਿਰਵਾਨ ਦੇ ਅਕਹਿ ਜਿਹੇ ਸੁਖ ਵਿਚ,
ਇਹ ਧਿਆਨੀ—ਬੁੱਧ ਜੀ ਦੀ, ਪਦਮ-ਆਸਣ ਬੈਠੀ ਧਿਆਨ ਸਿਧ ਮੂਰਤੀ !
ਕਿਹਾ ਸ਼ਾਂਤ ਜਿਹਾ ਪ੍ਰਭਾਵ ਸਾਰੀ ਦਾ ਵਾਂਗ ਚਾਂਦਨੀ,
ਬਾਹਾਂ ਵਿਚੋਂ ਵੱਗਦਾ ਪਾਣੀ ਹੋਇਆ ਪ੍ਰਕਾਸ਼ ਇਕ, ਪੱਥਰ ਨੂੰ ਮੋਮ ਕਰ ਵਗਦਾ,
ਪਿਘਲੀ ਜਿਹੀ ਆਲਮਗੀਰ ਕੋਈ ਅਹਿੰਸਾ, ਦਇਆ
ਸੰਤੋਖ, ਸਤ, ਜਗ ਸਾਰਾ ਪਿਘਲਾਂਦੀ, ਇਸ ਪਿਆਰ ਵਿਚ;
ਪਦਮ ਆਸਨ 'ਤੇ ਬੈਠਾ ਮਨੁੱਖ ਸਾਰਾ, ਮਨੁੱਖਤਾ ਸਾਰੀ,
ਰੱਬਤਾ ਇਕ ਫੁੱਲ ਵਰਗੀ ਕੋਮਲਤਾ ਸਰੂਪ ਹੋ ਸਾਜੀ ਹੈ,

ਇਥੇ ਪੱਥਰ ਨੂੰ ਕੌਣ ਪੁੱਛਦਾ ?
ਹੱਥ, ਕੰਨ, ਨੱਕ, ਮੱਥੇ ਦੀ ਢੁਕ ਅਢੁਕ, ਮਿਕ ਅਮਿਕ ਵੇਖਣ ਦੀ ਵਿਹਲ
ਕਿਥੇ ਲੱਗਦੀ ?
ਸੂਰਜ ਜਿਹਾ ਚੜ੍ਹਦਾ,
ਨੈਣ ਮੁੰਦਦੇ ਜਾਂਦੇ ਜਿਵੇਂ ਬੁੱਧ—ਬੁੱਤ ਦੇ,
ਸੁਖ ਲੈਣ ਦੁਨੀਆਂ ਇਸ ਦਰ ਆਉਂਦੀ ਹੈ,
ਜੀਣ ਜਾਣਨ ਨੂੰ ਲੋਚਦੀ,
ਮੂਰਤ ਕੌਣ ਵੇਖਦਾ, ਦਰਸ਼ਨਾਂ ਨੂੰ ਲੋਚਦੇ,
ਮੂਰਤਾਂ ਇਸ ਥੀਂ ਲੱਖ ਗੁਣ ਵਧ ਢੁਕੀਆਂ ਸੱਜੀਆਂ, ਪਈਆਂ ਹਨ
ਗਲੀ, ਗਲੀ, ਇਥੇ ਤਾਂ ਪੱਥਰ ਵਿਚ ਆਵੇਸ਼ ਨੂੰ ਟੋਲਦੇ,
ਲਭ, ਲਭ, ਨੈਣਾਂ ਨਾਲ ਚੁੰਮਦੇ ਹੱਥਾਂ ਨੂੰ ਪੈਰਾਂ ਨੂੰ,

ਬੁੱਧ ਜੀ ਦੇ ਨਿਰਵਾਨ ਵਿਚ ਟਿਕੇ ਮਨੁੱਖ ਦੇ ਰੂਪ ਨੂੰ ।

ਭਰਵੱਟਿਆਂ ਤੇ ਕੇਸਾਂ 'ਤੇ ਬੋਲੀ ਸਮਾਧੀ ਦੀ ਠੰਢੀ ਠੰਢੀ ਤ੍ਰੇਲ ਹੈ,
ਤੇ ਪਲਕਾਂ ਨਾਲ ਪਾਰਖੀ ਮੋਤੀ ਇਹ ਚੁਣ, ਚੁਣ ਪ੍ਰੋਂਦੇ, ਦੇਖਦੇ ਸੁਹਣਿਆ 'ਤੇ
ਮਸਤ ਹੋਣ ਵਾਲੇ ਚੰਗੇ ਰਸ ਦੀ ਲਹਿਰਾਂ ਪੇਚ ਕਿੰਝ ਪੈਂਦੇ,
ਆਕਾਸ਼ ਕਿੰਝ ਇਨ੍ਹਾਂ ਬਾਹੀਂ ਰਾਹੀਂ ਹਿਠਾਹਾਂ ਉਤਰਦਾ,
ਤੇ ਧਰਤ ਕਿੰਝ ਇਨ੍ਹਾਂ ਬੰਦ ਨੈਣਾਂ ਰਾਹੀਂ ਉਤਾਹਾਂ ਨੂੰ ਚੜ੍ਹਦੀ
ਕਿਰਤ ਦੇ ਪਾਰਖੀ ਰਮਜ਼ਾਂ ਗੁੱਝੀਆਂ ਛਿੱਪੀਆਂ ਨੂੰ ਟੋਲਦੇ
ਨੈਣਾਂ ਵਾਲੇ ਨੈਣਾਂ ਨਾਲ ਤੱਕਦੇ,
ਲਕੀਰਾਂ ਤੇ ਰੇਖਾਂ ਤੇ ਘੂਰਾਂ ਤੇ ਮੰਦ ਮੰਦ ਨਿਰਵਾਨੀ ਹਾਸੇ ਨੂੰ ਪਛਾਣਦੇ ।

## ਧਿਆਨ ਦੀ ਧੁੰਦ ਜਿਹੀ

੧

### ਬੁੱਧ-ਆਰਟ

ਬੁੱਧ – ਆਰਟ (ਉਨਰ) ਥੀਂ ਪੁਰਾਣਾ ਨਵਾਂ ਆਰਟ ਵੀ ਪੂਰਬ ਦਾ ਬਹੁੰ ਸਾਰਾ,
ਕੁਝ ਫ਼ਲਸਫ਼ੇ ਦੀ ਗੁਫ਼ਾ ਦਾ ਹਨੇਰ ਨਾਲ ਲਿਆ ਹੋਇਆ, ਕੁਝ ਧਿਆਨ ਦੀ
ਧੁੰਦ ਜਿਹੀ ਨਾਲ, ਨਾਲ,
ਹਾਲੇ ਪੂਰਾ ਠੀਕ ਨਾਂਹ, ਹੋਰ, ਹੋਰ, ਨਵਾਂ ਹੋਵਣਾ,
ਪਿਛੇ ਦੀਆਂ ਗਈਆਂ ਗੁਜ਼ਰੀਆਂ ਗੱਲਾਂ ਦੀ ਪੁਰਾਣੀ ਸੁਹਣੱਪ ਠੀਕ ਹੈ,
ਪਰ ਸੱਚ ਪੁਰਾਣਾ ਮੁੜ ਨਵਾ, ਨਵਾਂ ਘੜਨਾ, ਅਵੇਸ਼ ਨੂੰ ਵੇਖਣਾ, ਅਵੇਸ਼ ਰੱਬੀ
ਮੁੜ ਲੋਚਣਾ,
ਪੁਰਾਣੇ ਇਤਿਹਾਸ ਉਨਰ ਦੀਆਂ ਠੀਕਰੀਆਂ ਨੂੰ ਮੁੜ ਮੁੜ ਜੋੜਨਾ, ਬੋਲੀ
ਜਿਹੀ ਸਿੱਖਣ ਨੂੰ ਤਾਂ ਠੀਕ ਹੈ,

ਪਰ ਨਵੇਂ ਦਿਨ ਦੇ ਮੱਥੇ 'ਤੇ ਰੇਖ ਨਈ, ਓਪਰੀ, ਜਿਹੜੀ ਹਾਲੇ ਪਿੱਛੇ
ਮੁੜੀਆਂ ਅੱਖਾਂ, ਤੱਕੀ ਨਾਂਹ, ਹਾਲੇ ਅੱਖਾਂ ਖੋਹਲ ਤੱਕਣਾ,
ਆਰਟ ਪੂਰਬ ਦਾ, ਪੱਛਮ ਦਾ ਇਕ ਰੌ, ਨਵਾਂ, ਨਵਾਂ ਹੋਣਾ ।

੨

## ਐਲੀਫੈਂਟਾ ਦੀ ਤ੍ਰੈ-ਮੂਰਤੀ

ਐਲੀਫੈਂਟਾ ਦੀ ਤ੍ਰੈ-ਮੂਰਤੀ,
ਤ੍ਰੈ ਪਿਆਰਿਆਂ ਦੇ ਇਕ ਹੋਏ ਸਿਰ ਤ੍ਰੈ,
ਆਰਟ ਦੇ ਪਾਰਖੀ, ਇਸ ਪੱਥਰ ਦੀ ਧਾਤ ਵਿਚੋਂ ਨਿਕਲੇ, ਸਿਰਾਂ ਦੀ ਸੁਹਣੀ
ਉਠ, ਇਸ ਹਨੇਰੇ ਵਿਚ ਚੜ੍ਹੇ ਤ੍ਰੈ ਸੂਰਜਾਂ ਦੇ ਪ੍ਰਕਾਸ਼ ਵਿਚ, ਅਗੰਮੀ
ਦਿੱਸੀ ਪਿਆਰ-ਵਹਿਣ ਦੀ ਸਦੈਵਤਾ ਨੂੰ ਵੇਖਦਾ,
ਦੋ ਨਿੱਕੇ ਸਿਰ ਵਿਚਕਾਰ ਸਬਿਤ ਇਕ ਵੱਡੇ ਸਿਰ ਨੂੰ ਸਜਾਉਂਦੇ[1]
ਤੋਲ ਅਤੋਲ ਸਾਰਾ ਛਬੀ ਪਿਆਰ ਦੀ ਗੜੂੰਦਦੀ ਸੁਹਣੀ,
ਇਕ ਡਾਢੇ, ਉੱਚੇ, ਮੁਕਟ-ਧਾਰੀ ਪ੍ਰਭਾਵ ਨੂੰ ਪ੍ਰਕਾਸ਼ਦੇ,
ਪਾਰਖੀ ਮੁਕਟ ਦੇ ਲੜੀ ਤ੍ਰੈ-ਜੜੀ ਨੂੰ ਵੇਖ ਵੇਖ, ਧਿਆਨ ਅੰਦਰ ਵੱਸੇ ਦੀ
ਉਚਾਈਆਂ ਦੀ ਸੇਧ ਲਾਉਂਦੇ ।
ਪਰ ਪਾਰਖੀ ਵੀ ਫ਼ਲਸਫ਼ੇ ਪੁਰਾਣੇ ਵੀ ਮਾਨਸਿਕ ਜੇਹੀ ਧੁੰਦ ਵਿਚ ਬੈਠੇ ਆਖਣ:
ਸਰੀਰ ਤ੍ਰਹਾਂ ਦੇ ਪੱਥਰ ਵਿਚ ਬੁੱਤ ਗਏ, ਸਿਰ ਲਿਸ਼ਕਦੇ, ਸ਼ਰੀਰ ਕੂੜ ਦੱਸਦੇ,
ਮਨ ਦੀ ਸਚਾਈ ਥਾਪਦੇ,
ਪਰ ਠੀਕ ਗੱਲ ਇਹ ਨਹੀਂ ਹਾਲੇ ਸਿਰ ਤ੍ਰੈ-ਮੁਕਟਧਾਰੀ ਪ੍ਰੀਤ ਪਰੋਤੇ,
ਧਿਆਨ-ਸਿਧ ਹੋ ਉਪਜੇ ਹਨ ਇਸ ਮੂਰਤ ਵਿਚ,
ਹਾਲੇ ਸਰੀਰਾਂ, ਤ੍ਰਹਾਂ ਨੇ ਪਿਆਰ ਚਮਕਾਂ ਖਾ, ਖਾ, ਜਾਗਣਾ,

---

1. Stella Kramrish : Indian Art : Its Creative Power, Modern Review August 1922.

ਹਾਲੇ ਧਿਆਨ ਚੀਰਮਾਂ ਅੱਖਾਂ ਬੰਦ ਹਨ, ਪਿਆਰ-ਕਣੀਆਂ ਖਾ, ਖਾ ਸਭ ਨੇ
ਸਹਿਜ ਵਿਚ ਖੁਲ੍ਹਣਾ,
ਪੱਥਰ ਦੀ ਨੀਂਦਰ ਬ੍ਰਹਮ ਮੈਂ ਵਾਲੀ, ਛਡ, ਛਡ ਉੱਡਨਾ — ਵਿਚਰਨਾ,
ਇਸ ਤ੍ਰੈ-ਮੂਰਤੀ ਨੂੰ ਹਾਲੇ ਗਲੀ, ਗਲੀ ਟੁਰਨਾ, ਤੇ ਹਾਂ, ਇਸੇ ਤਰ੍ਹਾਂ
ਪਿਆਰ-ਧਿਆਨ ਬੱਝੀ-ਬਝਾਈ, ਸਥਿਤ ਸਾਰੀ ਪੂਰਣਤਾ,
ਮੁਕਟਾਂ ਤੇ ਰੂਹ ਦੀ ਕਿਰਨ ਵੱਜੀ ਪਈ ਹੈ,
ਹਾਲੇ ਰੂਹ ਨੇ ਕੁਲ ਸਰੀਰ ਹੋਵਣਾ, ਚਮਕਣਾ ।
ਹਾਲੇ ਸਹਿਜ ਯੋਗੀ ਦੀ ਪੂਰਣਤਾ ਨੇ ਲੱਸਣਾ,
ਤ੍ਰੈ-ਮੂਰਤੀ ਕੱਲ੍ਹ ਲੰਘ ਗਿਆ ਹੈ,
ਅੱਜ ਹੁਣੇ ਚੜ੍ਹਿਆ ਹੈ, ਕੱਲ੍ਹ ਨੇ ਆਵਣਾ ਜਿਸ ਵਿਚ ਦਰਸ਼ਨਾਂ ਦੇ ਸਮੂਹ ਨੇ,
ਐਲੀਫੈਂਟਾ ਤੇ ਇਲੌਰਾ ਥੀਂ ਨਿਕਲ ਹਰ ਗਗਨ ਚਮਕਣਾ !

ਬਾਬਾ ਜੀ ਆਖਦੇ :
ਮੇਰੀ "ਰੱਬੀ ਯਾਦ" ਦਾ, ਸਿਮਰਨ ਦੇ ਮਗਰ ਮਗਰ, ਇਹਦੇ ਚਾਰ ਚੁਫੇਰੇ,
ਕੋਮਲ ਹੁਨਰਾਂ ਦਾ, ਨਵੇਂ ਹੜ੍ਹ ਵਗਣੇ,
ਸਿਮਰਨ ਦੀ ਸਦੀਆਂ ਲੰਮੀ ਸਾਂਈਂ ਹੱਥ ਦੀ ਘਾੜ ਚਲਦੀ,
ਹੱਥਾਂ ਨੇ ਚੱਲਣਾ, ਪੈਰਾਂ ਨੇ ਚੱਲਣਾ, ਮਨ ਨੇ ਚੱਲਣਾ, ਸਹਿਜ-ਫੁੱਲ ਦਿਲ
ਵਿਚ, ਅੱਖ ਵਿਚ, ਸਿਰ ਵਿਚ ਵਸਣਾ !
ਮੈਂ ਘੜੇ, ਮੈਨੂੰ ਮੁੜ ਮੁੜ, ਜਿਵੇਂ ਸੁੰਦਰੀ ਵੇਖੇ ਮੁੜ ਮੁੜ ਆਰਸੀ, ਮੱਤੀ
ਆਪਣੇ ਸੁਹਣੱਪ ਦੀ,
ਮੈਂ ਕੀ ਹਾਂ ? ਦੱਸਣ ਦੀ ਲੋੜ ਨਾਂਹ ਮੈਨੂੰ
ਰਸਤਾ ਆਪ ਸਦਾ ਦੱਸਦਾ ਟੁਰੇਗਾ ਮੇਰਾ ਕਿਰਤ ਹੁਨਰ ਦਾ,
ਕਰਨ ਦਾ ਨਾਮ ਹੈ, ਸੱਚੀ ਦੱਸਣ ਦਾ,
ਬਾਕੀ "ਹਉਮੈ ਝੱਖੜ" ਜਾਣ ਸਿਖਾ ਮਾਰਿਆ !

ਮੈਨੂੰ ਦਿੱਸਦਾ, ਕਾਦਰ ਦਾ ਪਿਆਰ ਚੁੰਮਦਾ, ਪਾਣੀਆਂ ਥੀਂ, ਹਵਾਵਾਂ ਥੀਂ,
ਤ੍ਰੇਲਾਂ ਥੀਂ, ਫੁੱਲਾਂ ਥੀਂ ਵਧ, ਛਿਣ ਪਲ ਛਾਈ ਮਾਈ, ਹੋਣ ਵਾਲਾ

ਬੁਦਬੁਦਾ, ਤੇ ਕਰਤਾਰ ਕਰੇ ਇਸ ਬੁਦਬੁਦੇ ਨੂੰ ਅਮਰ, ਇਕ ਕਿਰਨ ਜਿਹੀ ਵਿਚ ਪਰੋ ਕੇ, ਜੋਤ ਆਪਣੇ ਨਿਰੰਕਾਰ ਨੇ ਹਰ ਮਨੁੱਖ-ਦਿਲ ਬਾਲਣੀ,
ਨਿਰਵਾਨ ਦੀ ਸਮਾਧੀ ਤਾਂ ਇਸ ਨਾਮ-ਲੋਅ ਦਾ ਬਾਹਰਲਾ, ਬਾਹਰੋਂ
ਦਿੱਸਦਾ ਭੁਖਾ ਹੈ ।

## ਪਿਆਰੀ 'ਸਿੱਖ—ਮੈਂ' ਹੋਈ ਕਰਤਾਰ ਦੀ

ਮੈਂ ਤਾਂ ਕਰਤਾਰ ਘੜਨਹਾਰ ਦੇ, ਹਥੌੜੇ ਦੀ ਨਿੱਕੀ ਨਿੱਕੀ ਸੱਟ ਦੀ ਸਦ ਨੀ,
ਮੈਂ ਤਾਂ ਰੱਬ ਚੁਣੇ ਇਕ ਸ਼ੋਖ ਦੇ ਰੰਗ ਦੀ ਸ਼ੋਖੀ ਸ਼ੋਖੀ ਭਖਣੀ,
ਮੈਂ ਤਾਂ ਸਾਈਂ ਦੇ ਬੁਰਸ਼ ਦੀ ਖਿੱਚੀ ਲਕੀਰ ਨੀ, ਫ਼ਕੀਰ ਨੀ,
ਮੈਂ ਉਸੀ ਲਕੀਰ ਦੀ ਝਰੀਟ ਦੀ ਕੋਮਲ, ਕੋਮਲ, ਛਿਪੀ, ਛਿਪੀ ਨਿੱਕੀ,
ਨਿੱਕੀ ਪੀੜ ਨੀ,
ਮੈਂ ਉਹਦੀਆਂ ਮੋੜਾਂ ਤੋੜਾਂ ਵਿਚ ਮੁੜ, ਮੁੜ ਜੁੜੀ ਨੈਣਾਂ ਦੀ ਨੀਂਦ ਨੀ,
ਮੈਂ ਤਾਂ ਚੱਕਰਾਂ ਥੀਂ ਨਿਕਲੀ, ਸਿਰ ਚੱਕੀ, ਤਾਰ-ਖਿੱਚੀ ਫੁੱਲ ਦੀ
ਸੁਹਜ ਦਾ ਮਾਣ ਨੀ;

ਮੈਂ ਤਾਂ ਗੀਤ ਹਾਂ ਹਵਾ ਵਿਚ ਕੰਬਦਾ, ਖੜਾ ਥੱਰਰਾਂਦਾ ਮਧਯ ਅਸਮਾਨ ਨੀ,
ਮੈਂ ਤਾਂ ਲਟਕਦੀ ਛਬੀ ਦਿਲ ਦੀ ਦੀਵਾਰ ਨੀ, ਮੈਂ ਤੱਕਦੀ, ਹੱਸਦੀ,
ਪਿਆਰ ਦੀ, ਮੁੜ ਮੁੜ ਪਾਂਦੀ ਉਹੋ ਪਿਆਰ ਨੀ !

ਮੈਂ ਤਾਂ ਉਹਦੇ ਦਰ ਦੀ ਲੇਟੀ, ਲੇਟੀ ਮੁਹਾਰ ਨੀ, ਲੇਟੀ, ਵਿਛੀ ਵਾਂਗ ਵਿਛੀਆਂ
ਨੈਣਾਂ ਦੇ ਸਦਾ ਉਸ ਨੂੰ ਉਡੀਕਦੀ,
ਮੈਂ ਤਾਂ ਉਹਦੇ ਦਰ ਦੀ ਖ਼ਾਲੀ ਦਿਲ ਖੁਲਾਣ ਜਿਹੀ ਹਾਂ, ਜਿਹੜੀ ਬਾਹਾਂ
ਅੱਡੀਆਂ ਸਦਾ ਖੜੀ ਅੱਡੀਆਂ, ਭਾਰ, ਭਰਨ ਨੂੰ ਰੱਬ ਸਾਰਾ ਵਿਚ ਪਾ
ਆਪਣੀ ਜੱਫੀਆਂ, ਜਦੋਂ ਕਦੀ, ਰੱਬ ਆਪਣੇ ਘਰ ਆਵਸੀ ਨੀ !

ਮੈਂ ਤਾਂ ਬਾਹਰ ਵਿਹੜੇ ਵਿਚ ਬੈਠੀ ਰੌਸ਼ਨੀ, ਜੀ ਆਓ, ਜੀ ਆਓ ਆਖਦੀ,
ਵਿਹੜੇ ਉਹਦੀ ਦੇ ਬਾਹਰ ਦਾ ਰਸ ਹਾਂ,
ਮੈਂ ਦਰਵਾਜੇ ਦੇ ਅੰਦਰ ਦੀ ਲੱਖ ਗਹਿਮ ਗਹਿਮ ਹਾਂ, ਗਹਿਣੇ ਪਾਈ, ਸਜੀ
ਧਜੀ, ਨਵੀਂ ਵਿਆਹੀ, ਲਾੜੀ—ਸੁਹਣੱਪ ਹਾਂ, ਭੀੜਾਂ ਅੰਦਰਲੀਆਂ
ਵਿਚ ਫਸੀ ਖੜੀ, ਮੇਰਾ ਮੂੰਹ ਨਵੀਂ ਜਵਾਨੀ ਚੜ੍ਹੀ ਦੇ ਪਸੀਨੇ ਦੇ
ਮੋਤੀਆਂ ਦੀ ਲੜੀਆਂ ਵਿਚ ਅੱਧਾ ਕੱਜਿਆ !

ਆ ਤੱਕ ਨਿਰੰਕਾਰੀ ਜੋਤ ਜਿਹੜੀ ਗੁਰੂ ਨਾਨਕ ਜਗਾਈ ਆਹ !
ਉਹ ਧੁਰ ਅੰਦਰ, ਦਿਲ ਹਰਿਮੰਦਰ ਵਿਚ, ਨੀਲੇ ਪਾਣੀਆਂ ਦੀਆਂ ਲਾਲ ਰੰਗ
ਮਸਤ ਲਹਿਰਾਂ 'ਤੇ ਜਗਦੀ
ਸੂਰਜ ਰੋਜ ਨਿਕਲਦਾ, ਇਹ ਉਹਦਾ ਘਰ ਹੈ !
ਦੇਵੀ ਤੇ ਦੇਵਤੇ ਅਣਡਿੱਠੇ ਅਦ੍ਰਿਸ਼ ਦੇ ਨੈਣਾਂ ਦੀ ਜੋਤ ਲੈਣ ਆਉਂਦੇ,
ਦੇਖ, ਦੇਖ, ਉਸ ਜੋਤ ਨਾਲ, ਛੁਹ ਜੀਵੀ, ਛੁਹ ਪੀਵੀ, ਛੁਹ ਥੀਵੀ, ਮੈਂ
ਇਕ ਜੋਤ ਹਾਂ !
ਪਰ ਖ਼ੁਸ਼ੀ ਜਰੀ ਨਹੀਂ ਜਾਂਦੀ, ਮੈਂ ਅੱਗੇ ਪਿਛੇ ਫਿਰਦੀ, ਜੋਤਾਂ ਜਗਦੀਆਂ
ਤੱਕਦੀ, ਜਗਾਂਦੀ, ਹੱਸਦੀ, ਖੇਡਦੀ,
ਆਪ ਮੁਹਾਰੀ, ਬਉਰਾਨੀ ਜੀ, ਰਾਣੀ ਮੈਂ !

## ਮੰਜ਼ਲ ਅਪੜਿਆਂ ਦੀ ਰੋਜ਼ ਮੰਜ਼ਲ

ਸੁਹਣੱਪ ਦੇ ਸੁਹਣੇ ਹੋਣ ਦੀ ਹੱਦ ਨਾਂਹ,
ਸੁਹਣੇ ਸਦਾ ਹੋਰ ਸੁਹਣੇ ਹੁੰਦੇ,
ਜਵਾਨੀ ਸਦਾ ਜਵਾਨ ਹੁੰਦੀ,
ਰਸ ਰਸੀਂਦਾ, ਇਹੋ ਤਾਂ ਜਪ ਦਾ ਜਪਣਾ,

ਮੰਜ਼ਲ ਮੁੱਕਣ ਦੀ ਕੋਈ ਗੱਲ ਨਾਂਹ,
ਨਵੀਂ ਨਵੀਂ ਨਿਖਰਦੀ, ਨਜ਼ਾਰਾ ਨਵਾਂ, ਸਵਾਦ ਨਵਾਂ, ਦੀਦਾਰ ਨਵਾਂ,
ਨਵਾਂ ਹੋਂਵਦਾ,
ਮੰਜ਼ਲ ਤਾਂ ਮੋਇਆਂ ਦੀ ਮੁੱਕਦੀ,
ਜੀਂਦਿਆਂ ਦੀ ਤਾਂ ਸਦਾ ਤੁਰਦੀ,
ਤੁਰਨ ਤਾਂ ਸਵਾਦ ਹੈ,
ਮੁੜ ਮੁੜ ਪਸੀਜਣਾ, ਰੀਝਣਾ, ਮੁੜ ਮੁੜ ਰਸੀਣਾ, ਨਿਤ ਨਵਾਂ ਸਫਰ ਬਸ
ਪਿਆਰ ਹੈ।
ਘਰ—ਪ੍ਰਾਪਤ ਹੋਣਾ, ਮੰਜ਼ਲ ਦਾ ਅਪੜਨਾ,
ਮੰਜ਼ਲ ਇਉਂ ਅਪੜਿਆਂ ਦੀ ਰੋਜ਼ ਮੰਜ਼ਲ ਸਵਾਦਲੀ,
ਟੁਰਨਾ ਉਨ੍ਹਾਂ ਦਾ ਔਖਾ, ਜਿਨ੍ਹਾਂ ਨੂੰ ਪਤਾ ਨਹੀਂ ਕਿਥੇ ਜਾਣਾ, ਜਿਹੜਾ ਹਾਲੇ
ਘਰ ਦੀ ਪ੍ਰਾਪਤੀ ਥੀਂ ਦੂਰ ਹਨ,
ਦਰ ਮਿਲਿਆਂ ਨੂੰ ਕੀ ਤੌਖਲਾ।

ਘਰ ਵਾਲੀਆਂ, ਸਾਈਆਂ ਵਾਲੀਆਂ,
ਸੋਹਣੀਆਂ ਸੁਹਾਗਣਾਂ,
ਉਹ ਤਾਂ ਨਿਤ ਨਵੇਂ ਸੂਰਜ ਨੂੰ ਫਤਹਿ ਗਜਾਉਂਦੀਆਂ।
ਹੱਸਦੀਆਂ ਖੇਡਦੀਆਂ, ਪੀਂਘਾਂ ਝੂਟਦੀਆਂ, ਸਭ ਖੁਸ਼ੀਆਂ ਕੰਤ ਮਿਲਵਤੀਆਂ।

ਗੱਡਰੀਏ ਦੀ ਆਵਾਜ਼ ਦੀ ਪਹਿਚਾਣ,
ਮੰਜ਼ਲ 'ਤੇ ਅਪੜਨ ਦਾ ਨਿਸ਼ਾਨ,
ਚਿੱਟੀਆਂ ਭੇਡਾਂ ਦੀ ਇਹ ਨਾਮ ਦੀ ਪ੍ਰਾਪਤੀ,
ਪਹਾੜਾਂ ਹੋਨ ਭਾਵੇਂ ਵਿਚ ਵਾਦੀਆਂ,
ਭੇਡਾਂ ਫਿਰਨ ਚਰਦੀਆਂ, ਫਿਰਦੀਆਂ,
ਸਾਵੇ ਘਾਹ ਉਤੇ, ਸਿਰ ਨੀਵੇਂ ਕੀਤੇ,
ਆਪ ਮੁਹਾਰੀਆਂ, ਦੌੜਦੀਆਂ,
ਫੁੱਲਾਂ ਨੂੰ ਪੈਰ ਲੱਗੇ, ਮੁਸ਼ਕਦੀਆਂ

ਸੱਦ ਪਵੇ, ਦੌੜਦੀਆਂ, ਆਉਂਦੀਆਂ, "ਪਾਣੀ ਘਾਹ ਮੁੜੇ ਨੇ"
ਝੁਰਮਟ ਪਾਣ ਵਾਂਗ ਪਰੀਆਂ,
ਗੱਡਰੀਏ ਦੇ ਅੱਗੇ ਪਿਛੇ,
'ਮੈਂ' 'ਮੈਂ' ਕਰਦੀਆਂ, ਨਿੱਕੇ ਨਿੱਕੇ ਬੱਚੇ ਤੇ ਬੱਚੀਆਂ !
ਵਾਹ ! ਕਿਹੀਆਂ ਸੁਹਣੀਆਂ ! ਸੁਹਣੀਆਂ !

## ਰੱਬ ਨੂੰ ਔਕੜ ਬਣੀ ਆਣ ਇਕ ਦਿਨ

੧

ਠੀਕ ! ਫ਼ਲਸਫ਼ਾ ਵੀ ਕਦੀ ਇਕ ਹੁਨਰ ਸੀ,
ਇਸੇ ਤਰ੍ਹਾਂ ਆਰਟ ਨੂੰ ਬਿਨ ਸਿਮਰਨ ਦੇ ਜੀਊਣ ਦੇ ਇਨ੍ਹਾਂ ਪਾਰਖੂਆਂ ਫ਼ਲਸਫ਼ਾ
ਮੁੜ ਕਰ ਮਾਰਨਾ,
ਆਰਟ ਨੂੰ ਖੜ ਕਿਸੇ ਭੈੜੀ ਜਿਹੀ ਖੁਲ੍ਹ ਵਿਚਕਾਰ ਕਰ ਫੂਕਣਾ,
ਇੰਜ ਹੋਣਾ ਸੀ—ਸੱਚੀਂ ਮੈਂ ਵੇਖਿਆ :
ਕਰਤਾਰ ਨੇ ਸੁਹਣੱਪ ਬਣਾ ਸਾਰੀ ਰੱਖੀ ਇਕ ਮਿੱਟੀ ਦੇ ਬੁੱਤ ਦੇ ਸਾਹਮਣੇ
ਮਤੇ ਦੇਖ ਅਨੰਤ ਨਾਨਤ੍ਵ ਨੂੰ ਬੁੱਤ ਜਾਗੇ ਜਿੰਦ ਹੋ,
ਪਰ ਬੁੱਤ ਹਾਲੇ ਨਿਰਜਿੰਦ ਸੀ,
ਰੱਬ ਵੇਖਿਆ—ਨ ਆਰਟ, ਨ ਫ਼ਲਸਫ਼ਾ,
ਨ ਇਲਮ, ਨ ਬੇ-ਇਲਮੀ,
ਨ ਰਾਗ, ਨ ਰੰਗ, ਇਸ ਮਿੱਟੀ ਦੇ ਢੇਲੇ ਦੇ
ਅੰਦਰ ਕੋਈ ਜਿੰਦ-ਸੱਟ ਮਾਰਦੀ,
ਰੱਬ ਨੂੰ ਔਕੜ ਇਹ ਬਣੀ ਸੀ, ਤਦ ਮੁੜ ਸਿਖਿਆ ਰੱਬ ਆਪ ਲਈ,
ਇਸ ਥੋਂ ਤੰਗ ਜਿਹਾ ਹੋ ਕੇ, ਕਰਤਾਰ ਆਪ ਬੁੱਤ ਜਿਹਾ ਹੋ ਕੇ, ਅੰਦਰ ਧੁਰ
ਵੜਿਆ, ਬੁੱਤ ਨੂੰ ਹੱਥ ਨਾਲ ਝੰਝੂਣਦਾ।

ਖਾ ਝੰਝੂੜਾ ਜਾਗਿਆ, ਮਿੱਟੀ ਦਾ ਬੁੱਤ,
ਨੂਰ ਦਾ ਪੁਤਲਾ, ਚਮਕਦਾ।
ਤੇ ਜਦ ਜਾਗਿਆ ਬੁੱਤ ਮਿੱਟੀ ਦਾ,
ਸ਼ਾਦਿਆਨੇ ਚੌਹਾਂ ਕੂੰਟਾਂ ਤੇ ਵੱਜੇ,
ਤੇ ਵੱਜੀਆਂ ਲੱਖ ਢੂੰਬਕ ਢੇਰੀਆਂ,
ਗਗਨ ਫੁੱਲਾਂ ਦੇ ਹੜ੍ਹ ਹੋ ਵਗੇ, ਬਰਖਾ ਹੋਈ ਚਾਰ ਚੁਫੇਰੀਆਂ,
ਕਰਤਾਰ ਦਾ ਜੱਗ ਪਰਣ ਹੋਇਆ, ਸੰਖ ਵੱਜੇ,
ਦਮਾਮਿਆਂ 'ਤੇ ਚੋਟ ਲੱਗੀ,
ਸਭ ਸਾਜ਼ ਆਣ ਹੋਏ ਇਕ ਸੁਰ,
ਜਗਤ ਸਾਰਾ ਪਿਆਰ-ਰਾਗ ਜਾਗਿਆ,
ਤਾਂ ਕਰਤਾਰ ਆਖਿਆ :
ਇਸ ਜੀਉਂਦੇ ਬੁੱਤ ਨੂੰ ਮੇਰੇ,
ਜੀਉਂਦਾ ਬਸ ਰੱਖਣ ਲਈ
ਸਭ ਕੁਦਰਤ ਦਾ, ਤੇ ਮਨ ਦਾ ਸਾਜ਼, ਰੰਗ-ਰਾਜ ਬਖ਼ਸ਼ਿਆ।

੨

ਸੋ ਤਦ ਥੀਂ ਜੀਉਂਦੇ ਲਈ
ਸਭ ਆਰਟ ਦਾ ਸਾਮਾਨ ਹੈ,
"ਰਸਿਕ ਬੈਰਾਗ" ਸਾਹਿਬ ਆਖਦੇ।

ਪਰ ਮਤੇ ਕੋਈ ਭੁੱਲ ਵੱਜੇ !
ਧਰਮ, ਕਰਮ, ਸਾਧਨ, ਤਪ,
ਦਾਨ, ਇਸ਼ਨਾਨ ਰਾਗ, ਰੰਗ,
ਨਾਚ, ਮੁਜਰਾ, ਨਟੀ, ਨਾਟਕ,
ਚਿੱਤਰਕਾਰੀ, ਗਾਇਣ,
ਬੁਤ-ਪੂਜਾ, ਰੇਖਾਂ ਨੂੰ ਪਰਖਣਾ,

ਮੱਥਿਆਂ ਨੂੰ ਜੋਖਨਾ,
ਆਰਟ, ਯੋਗ, ਫ਼ਿਲਸਫ਼ਾ :
ਇਹ ਕੋਈ ਵੀ ਸਮਰੱਥ ਨਹੀਂ, ਅੰਨ੍ਹੇ ਨੂੰ ਅੱਖ ਦੇਣ, ਬੋਲੇ ਨੇ ਕੰਨ ਦੇਣ,
ਲੂਲ੍ਹੇ ਨੂੰ ਬਾਹਾਂ ਦੇਣ, ਮੁਰਦੇ ਨੂੰ ਜ਼ਿੰਦਗੀ।

ਇਹ ਸਭ ਵਸਤੂ ਹਨ,
ਨਹੀਂ, ਸਾਮੱਗਰੀ,
ਜਿਹੜੀ ਰੱਬ ਨੇ ਬਖ਼ਸ਼ੀ,
ਰੱਬੀ ਤਾਰ ਵਿਚ ਲਟਕਦੀ ਜਿੰਦ ਨੂੰ,
ਆਵੇਸ਼ ਦੀ ਨੈਣ ਨੂੰ,
ਸੱਚੀ ਰੱਬ ਲਈ ਇਹ ਸਭ ਕੁਝ ਹੈ,
ਬੰਦਾ ਐਵੇਂ ਮਰਦਾ, ਲਾਲਸਾ ਕਰ ਕਰ ਕੇ,
ਬੰਦੇ ਦਾ ਸਭ ਇਹ ਦੁਖ਼ ਹੈ, ਮੌਤ ਹੈ,
ਰੱਬ ਦੀ ਸਭ ਇਹ ਸੁਖ ਹੈ, ਜੀਵਨ ਸਵਤੰਤ੍ਰਤਾ,
ਇਹ ਬੇਤਰਸ ਜਿਹਾ ਸੂਖਮ ਕੋਈ ਭੇਤ ਹੈ,
ਮਨ ਦੀਆਂ ਸੋਚਾਂ ਨੂੰ ਸਦਾ ਸੱਟ ਮਾਰਦਾ !

## ਕਿਰਤ-ਉਨਰ ਦੀ ਧੁੱਪ ਕੂਕਦੀ

੧

ਕਿਰਤ-ਉਨਰ, ਨਿਰਾ, ਨਿਰੋਲ, ਨਿਰਮਲ, ਸਫਟਕਮਣੀ ਵਰਗਾ, ਰੱਬੀ
ਆਵੇਸ਼ ਹੈ।
ਸੁਨੇਹੇ ਚਮਕਣ ਦਮ ਬਦਮ ਇਥੇ ਪ੍ਰੀਤਮ-ਪਿਆਰ ਦੇ,

ਆਪਣੇ ਅੰਦਰ ਦੇ ਕਰਤਾਰੀ ਰੰਗਾਂ ਨੂੰ, ਸੁੱਟੇ ਬਾਹਰ ਅਨੰਤ ਅਕਾਸ਼ ਉੱਤੇ,
ਪ੍ਰਕਾਸ਼ ਲਾਲ, ਲਾਲ, ਅੰਦਰ ਦੇ ਪੂਰਬ ਦਾ,
ਝਲਕਾਂ ਮਾਰਦਾ ਇਉਂ ਖੜਾ ਸਾਹਮਣੇ, ਨਕੋ-ਨਕ ਭਰਿਆ, ਰਸ ਦਾ ਕੇਵਲ ਕਟੋਰਾ।

ਮੈਂ ਆਪ ਹਾਂ ਆਪਣੀ ਸੁਹਣੱਪ ਵਿਚ,
ਫੁੱਲ—ਵੇਲ ਨਾਲ ਲੱਗਾ ਝੂਮਦਾ, ਰਸ-ਤ੍ਰੇਲ ਝੁਹਲਦਾ, ਨੈਣਾਂ ਨੈਣਾਂ ਵਿਚ ਕਿਸੇ ਦੇ ਗਈਆਂ ਗੱਡੀਆਂ,
ਮੈਂ ਲਾਲ ਭਖ ਭਖ ਕਰਦਾ ਝੂਝੂ ਝੂ ਕੀਤੀ ਨਦਰ ਹਾਂ।
ਮੈਂ ਵਗਦਾ ਨਿਰਮਲ ਨੀਰ ਹਾਂ, ਸਭ ਕੁਝ ਹੱਸਦਾ ਮੇਰੀ ਡੂੰਘੀ, ਡੂੰਘੀ ਛਾਤੀ ਵਿਚ, ਮੈਂ ਇਕ ਨੂੰ ਅਨੇਕ ਲਹਿਰਾਂ ਵਿਚ ਉਛਾਲਦਾ।

ਧਿਆਨ ਦੀ ਸੁਹਣੱਪ ਨੂੰ ਮੈਂ ਨੈਣ ਖੋਹਲ ਵੇਖਦਾ ਮੇਰੇ ਨੈਣ ਉਹ ਫੁੱਲ ਦੋ ਬਨਫ਼ਸ਼ਾ ਜਿਨ੍ਹਾਂ ਨੂੰ ਪਿਆਰ ਰਸ਼ਮੀ ਖੋਲ੍ਹਦੀ।

ਬਣਨ, ਹੋਣ, ਜੀਣ ਦਾ ਕਰਿਸ਼ਮਾ,
ਥੀਣ ਅਥੀਣ ਜਿਹੀ ਵਿਚ ਰੱਬ-ਕਰਾਮਾਤ ਹੈ,
ਮੈਂ ਹੈਰਾਨ ਹੋ ਹੋ ਵੇਖਦਾ,
ਜਿਹੜਾ ਖੁਲ੍ਹੇ ਘੁੰਡ ਵੀ ਸਦਾ ਲੁਕਿਆ।

੨

ਕਿਰਤ-ਉਨਰ ਪੁੱਛਦਾ :
ਦਸ ਖਾਂ ਮਨੁੱਖਾ।
ਤੂੰ ਮਨੁੱਖ ਕਿੰਨਾਂ ਹੈਂ ?
ਮਨੁੱਖਤਾ ਕਿੰਨੀ ਕੁ ਆਈ ਤੇਰੇ ਵਿਚ
ਉਹ ਕੀ ਦੇਖਣਾ ਜੋ ਰੋਜ਼ ਨੈਣ ਤੱਕਦੇ,

ਦਸ ਖਾਂ ਤੂੰ ਜੋ ਬੰਦਾ ਆਜ਼ਾਦ ਹੈਂ ?
ਕੁਦਰਤ ਦੇ ਦਿਲ ਵਿਚ ਕੀ ਛੁਪਿਆ ?
ਤੇਰੇ ਦਿਲ ਵਿਚ ਕੀ ਹੈ ?
ਪਰ ਮਨੁੱਖ ਵਾਂਗ ਦੱਸੀਂ,
ਜਿਸ ਨੂੰ ਵੇਖਦੇ ਹੀ ਸਵਾਲ ਸਾਰੇ ਬੰਦ ਪੈਂਦੇ,
ਰਸ ਚੋਣ ਲਗ ਜਾਂਦਾ ਆਪ ਮੁਹਾਰਾ ਰੋਮ ਰੋਮ ਥੀਂ,
ਨੈਣਾਂ ਰਾਹੀਂ, ਹੱਥਾਂ ਰਾਹੀਂ, ਪੈਰਾਂ ਰਾਹੀਂ,
ਤੇ ਮੁੜ ਪੁੱਛ ਕੇ ਹੋਠਾਂ ਨੂੰ ਸ਼ਹਿਦ ਮੁਹਰ ਵੱਜਦੀ !
ਦੇਖੀਂ ਗੱਲਾਂ ਉਹ ਨ ਛੇੜੀਂ ਜਿਹੜੀਆਂ ਛਿੜ ਆਪੇ ਜਿਹੀਆਂ ਹੋਰ ਛੇੜਦੀਆਂ,
ਗੱਲਾਂ ਨਾਲ ਜੀ—ਪੇਟ ਨਹੀਂ ਭਰਦਾ।

ਦੇਖਣਾ ਮੰਨਣਾ ਹੈ,
ਦਿਖਾ, ਜਿਹੜਾ ਤੂੰ ਕੁਝ ਸੁਣਿਆ
ਤੇਰੇ ਵਿਚ ਦੇਖ ਅਸੀਂ ਮੰਨੀਏਂ ?

ਕਿਰਤ-ਹੁਨਰ ਆਖਦਾ :
ਮੈਂ ਰੱਬ ਦੇ ਬੰਦੇ ਬਲਦੇ ਦੀਵੇ ਦਾ ਪਰਛਾਵਾਂ ਹਾਂ ਉਹਦੇ ਪਿੱਛੇ ਖਲੋ
ਜਲੌ ਵੇਖਦਾ, ਪਰ ਉਸ ਬਿਨਾਂ ਮੈਂ ਹੈ ਨਹੀਂ !
ਮੈਂ ਆਪਣੀ ਲਿਖਤ ਆਪ ਪਛਾਣ ਨ ਸਕਦਾ,
ਪਤਾ, ਕੌਣ ਲਿਖ ਗਿਆ ਹੈ ?
ਆਪ ਲਿਖ, ਮੈਂ ਆਪ ਵਾਚਦਾ,
ਆਵੇਸ਼ ਪਤਾ ਨਹੀਂ ਕਿਸ ਦਾ ?
ਉਹ ਲਿਖਦਾ, ਕਲਮ ਲਿਖਦੀ, ਮੈਂ ਨਹੀਂ ਲਿਖਦਾ।

ਮੈਂ ਉਹ ਆਵੇਸ਼ ਹਾਂ,
ਗਾਉਂਦਾ ਆਉਂਦਾ,
ਸਿਤਾਰ ਵਜਾਣ ਵਾਲੇ ਦੀ ਗੱਤ ਰੋਕਦਾ,

ਵਜਾਏ ਉਹ 'ਆਸਾ' ਵੱਜੇ 'ਸੂਹਣੀ',
ਮੁੜ ਵਜਾਏ 'ਆਸਾ' ਮੁੜ ਮੁੜ ਵਜੇ 'ਸੂਹਣੀ' ।
ਮੈਂ ਚਿੱਤਰਕਾਰ ਦਾ ਬੁਰਸ਼ ਆਪ ਫੜਦਾ, ਰੰਗ ਮੈਂ ਘੋਲਦਾ, ਮੇਲਦਾ,
ਅਸਲ ਚਿੱਤਰ ਉਹ ਜਿਹੜਾ ਪ੍ਰੀਤਮ ਜੀ ਆਏ ਖਿੱਚ ਕੇ ਗਏ ਹੁਣੇ
ਚਿੱਤਰਕਾਰ ਆਖੇ ਮੈਂ ਖਿੱਚਿਆ !

ਕਿਰਤ-ਉਨਰ ਆਖਦਾ :
ਮੇਰੇ ਵੱਸ ਕੁਝ ਨਹੀਂ,

ਮੇਰੇ ਅੰਦਰ ਦੀ ਸ੍ਵੈਤੰਤ੍ਰਤਾ,
ਆਜ਼ਾਦੀ ਮੇਰੀ ਪੂਰਾ ਭਰਿਆ ਰਸ ਹੈ ਜਿਹੜਾ ਗੁਰੂ ਅਰਜਨ ਦੇਵ ਚਖਾਉਂਦਾ,
ਆਜ਼ਾਦੀ ਮੇਰੀ ਖੁੱਸੇ,
ਮੇਰੇ ਹੱਥ ਪੈਰ ਟੁੱਟਦੇ,
ਅੰਗ ਮੁੜ ਮੁੜ ਜਾਂਦੇ,
ਗੁਰੂ ਫ਼ਰਮਾਉਂਦਾ ।

ਉਹ ਫੁੱਲ ਭਾਵੇਂ ਡੰਡੀ-ਜਕੜਿਆ,
ਪੂਰਾ ਆਜ਼ਾਦ ਹੈ ਜਿਸ ਦਾ ਮੂੰਹ ਤ੍ਰੇਲ ਨਾਲ ਭਰਿਆ ਬੋਲ ਨ ਸਕਦਾ,
ਦੂਆ ਵੰਡ ਖਲ੍ਹਿਆਰ ਉੱਡਿਆ ਆਜ਼ਾਦ ਹੋਣ ਨੂੰ ਸੁੱਕ ਕੇ ਢੱਠਾ ਭੋਂ 'ਤੇ,
ਮਿੱਟੀ ਨਾਲ ਰਲ ਮਿੱਟੀ ਹੋਇਆ ।

ਮੋਇਆਂ ਲੋਕਾਂ ਦੀ ਆਜ਼ਾਦੀ ਦਾ ਰਸ ਚੱਖਣਾਂ ?
ਰਸ ਭਰਿਆਂ ਨੂੰ ਮੁੜ ਕਿਸ ਜ਼ੰਜੀਰਾਂ ਘੱਤਣੀਆਂ ।

ਕਿਰਤ-ਉਨਰ ਆਖਦਾ :
ਮੈਂ ਤਾਂ ਪਿਆਰ ਕਰਦਾ ਇਸ ਨੂੰ ਬੁੱਤਾਂ ਸੁੱਤਾਂ ਨੂੰ
ਮਤੇ ਕਿਸੀ ਦੇ ਚਰਨ ਵਿਚ ਛੁਪੇ ਉਹਦੇ ਚਰਨ ਹੋਣ,

ਜਿਹਦੀ ਤਲਾਸ਼ ਮਾਰਦੀ,
ਖ਼ਾਲੀ ਪੁਲਾੜਾਂ ਨੂੰ ਫਾੜ ਫਾੜ,
ਅੱਖਾਂ ਹੱਥਾਂ ਵਿਚ ਫੜਾਂਦੀ,
ਤੇ ਫੜਾ ਫੜਾ ਮੁੜ, ਮੁੜ ਹੱਸਦੀ,
ਹੋਣੀ ਜਿਹੀ ਹੋ ਕੇ ਮਰ ਜਾਣੀ,
ਖਿਚਕਿਲੀ ਮਚਾਉਂਦੀ, ਮਜ਼ਾਖਾਂ ਕਰਦੀ !
ਮੈਂ ਤਾਂ ਇਨ੍ਹਾਂ ਚਿੱਤਰਾਂ ਮਿੱਤਰਾਂ ਨੂੰ ਵੇਖਦਾ ਹਾਂ ਪੂਰੀ ਨੀਝ ਲਾ,
ਮਤੇ ਬੇ-ਪਤੇ ਦਾ ਕੋਈ ਪਤਾ ਦੇ ਉੱਠੇ,
ਮੈਂ ਤਾਂ ਕਿਸੇ ਪਿਆਰੀ, ਮਿੱਠੀ ਤਾਨ ਦੀ ਹਵਾਈ ਲਚਕ ਨੂੰ ਉਡੀਕਦਾ।

## ਸੁਰਤਿ ਤੇ ਹੰਕਾਰ

(Consciousness and Ego)

੧

ਮੈਂ ਸੱਚੀਂ, ਬਾਲਦੀ 'ਮੈਂ' ਵਾਂਗ,
ਆਪਾ ਭੁੱਲੀ ਵਿਚਰਦੀ,
ਬਲ ਮਰਦਾ ਮੈਂ ਵਿਚ ਤਦ ਹੀ,
ਜਦ ਉਹ ਮੈਂ-ਪੁਣਾਂ, ਮੈਂ-ਹੋਣਾ ਵਿਸਰਦੀ,
ਬੇਹੋਸ਼ ਜਿਹੀ 'ਮੈਂ' ਪੂਰੀ ਹੋਸ਼ ਵਾਲੀ,
ਸੁੱਤੀ, ਸੁੱਤੀ ਮੈਂ, ਠੀਕ ਤਾਂ ਜਾਗਦੀ।

ਜਿਸਮ ਜਿਵੇਂ ਨੀਂਦਰ ਪਾਲਦੀ,
ਤਿਵੇਂ ਮੈਂ ਦੀ ਨੀਂਦਰ ਇਕ ਰਸੀਲੀ ਅਸਚਰਜਤਾ,

ਨੈਣ ਅੱਧੇ ਮੀਟੇ, ਅੱਧੇ ਲਗਨ ਜਾਂ ਰਸ ਭਾਰੇ ਛੱਪਰਾਂ ਹੇਠ ਹੇਠ, ਆਪਣਿਆ,
ਅੱਧੇ ਜਾ ਲੱਗਦੇ ਗਗਨਾਂ ਹੇਠ, ਹੇਠ ਉਸ ਦਿਆਂ ।

ਇਕ ਸੁਖ ਦੀ ਲਾਟ ਨਿਕਲਦੀ,
ਉਰਧ-ਕਮਲ ਇਸ ਨੂੰ ਸਾਹਿਬ ਆਖਦੇ,
ਪੂਰਬ ਦੇ ਸਾਰੇ ਫ਼ਕੀਰ-ਪਾਰਖੀ,
ਅੱਧ-ਮੀਟੀ ਅੱਖ, ਧਿਆਨ
ਸਥਿੱਤ ਸੁਰਤਿ ਨੂੰ ਪੂਰਾ ਪਛਾਣਦੇ ।

ਅਨੰਦ-ਸਾਗਰ ਦਿਲ ਦੀਆਂ ਕਿੰਗਰੀਆਂ 'ਤੇ ਵੱਜਦਾ,
ਕੰਵਲ ਸਾਰੇ ਖਿਲਦੇ, ਤਰਦੇ, ਹੱਸਦੇ,
ਧਿਆਨ ਦੀ ਖ਼ੁਸ਼ੀ—ਸਰਵੱਗਯਤਾ,
ਮਸਤੀ ਪਿਆਰ ਦੀਆਂ ਲਾਲੀਆਂ ਪਾਣੀਆਂ 'ਤੇ ਤਰਦੀਆਂ ।

ਰੌਣਕ ਅੰਦਰ ਦੀ ਨੈਣਾਂ ਨੂੰ ਮੁੜ ਮੁੜ ਜੋੜਦੀ,
ਦਿਲ ਜੋੜਦੀ, ਸੁਹਣੱਪ ਖੁਲ੍ਹੀ ਫਿਰਦੀ,
ਇਹ ਬੱਝਣ ਕਲੀ—ਅੱਧਖਿੜੀ ਦਾ ਆਜ਼ਾਦੀ, ਇਹ ਸ਼ਰਮਾਂ ਡੂੰਘੀਆਂ
ਰਹੱਸ ਜੀਣ, ਥੀਣ ਦਾ ।

ਭਰੀਆਂ ਨਕੋ-ਨਕ ਮੇਰੇ ਨੈਣਾਂ ਦੀਆਂ ਕਟੋਰੀਆਂ,
ਤੇ ਸੁਹਣੱਪ ਵਸੇ ਨਿੱਕਾ ਨਿੱਕਾ ਮੀਂਹ ਹੋ ਖੁਲ੍ਹਮ ਖੁਲ੍ਹੀਆਂ ।

ਅੱਧੇ ਮੀਟੇ ਨੈਣ ਮੇਰੇ ਮਾਲਕ ਦੀਆਂ ਮੱਛੀਆਂ,
ਤਾਰੀਆਂ ਲੈਣ ਉਹ ਸ਼ੁਕਰ ਸ਼ੁਕਰ ਕਰਦੀਆਂ, ਮਿਹਰ ਦੀਆਂ ਛਹਿਬਰਾਂ ।
ਤੇ ਖਿੱਚਦਾ ਉਤਾਹਾਂ ਨੂੰ, ਨਾਲ ਨਿੱਕੀਆਂ ਨਿੱਕੀਆਂ ਡੋਰੀਆਂ ।
ਖਿੱਚੇ ਨੈਣਾਂ ਥੀਂ ਸਵਾਦ ਮੱਥੇ ਨੂੰ ਲਪਕਦਾ,
ਸੁਰਤਿ ਮੰਗਦੀ, ਉੱਠਦੀ, ਸਿੱਧੀ ਹੁੰਦੀ,
ਚੁੰਮਦੀ ਚਰਨ ਸੁਹਣੇ ਸੁਹਣੇ ਪਿਆਰੇ ਦੇ ।

੨

ਸੁਰਤਿ ਇਸ ਖਿੱਚੋ ਖਿੱਚੇ ਸਵਾਦ ਵਿਚ,
ਸ੍ਵੈ-ਸਿੰਘਾਸਨ ਬੈਠੀ, ਲਹਿਰ ਦੀ,
ਅੱਧ-ਮੀਟੇ ਨੈਣ ਇਹ
ਖਿਚੀ, ਖਿਚੀਂਦੀ ਤਰਬ ਦੀ ਤਾਨ ਜਿਹੀ,
ਇਹ ਤਾਰ ਰਬਾਬ ਦੀ,
ਮੁੜ ਮੁੜ ਸਾਂਈਂ ਕੱਸਦਾ,
ਮੁੜ ਮੁੜ ਕਸੀਂਦੀ, ਕੰਬਦੀ,
ਹਵਾਵਾਂ ਦੇ ਸਵਾਸ ਛੇੜਨ,
ਦਿਨ ਰਾਤ ਗਾਂਦੀ ਅੱਠ ਪਹਿਰੀ ਰਸ ਦਾ ਰਾਗ ਇਹ,
ਇਹ ਨਸ਼ੀਲੀ, ਰੰਗੀਲੀ, ਭੁੱਲੀ, ਭੁੱਲੀ ਸੁਪਨ-ਫੁੱਲ ਕੱਜੀ ਕੱਜੀ ਸੁਰਤਿ ਇਹ,[੧]
ਬੱਝੀ ਬੱਝੀ, ਖਿੜੀ ਖਿੜੀ, ਹਰੀ, ਹਰੀ, ਰਸੀਲੀ, ਸੁਰਤਿ ਇਹ,
ਸਿੱਖ ਦੀ ਅਣਗਉਲੀ ਜਿਹੀ, ਹੌਲੀ ਜਿਹੀ, ਰੋਲੀ ਜਿਹੀ ਮੈਂ ਹੁੰਦੀ।

੩

ਇਹ 'ਸਾਧ-ਮੈਂ' ਪਿਆਰੀ,
ਚਰ, ਅਚਰ ਵੇਖ ਖੁਸ਼ਦੇ।

ਮ੍ਰਿਗਾਂ ਦੇ ਸਿੰਙ ਇਹਦੀ ਨੰਗੀ-ਪਿੱਠ ਖੁਰਕਦੇ,
ਚਿੜੀਆਂ ਇਹਦੇ ਨੈਣਾਂ ਥੀਂ ਰਸ-ਬੂੰਦਾਂ ਟਪਕਦੀਆਂ, ਪੀ, ਪੀ,
ਰੱਜਦੀਆਂ, ਮੂੰਹ ਉੱਪਰ ਚੱਕਦੀਆਂ ਤੱਕਦੀਆਂ ਘੁੱਟ, ਘੁੱਟ ਭਰਦੀਆਂ,
ਸਵਾਦ ਦੇ, ਲਿਓ ਭਰਥਰੀ ਜੀ ਵੀ ਆਖਦੇ :

ਇਸ ਨੂੰ ਅੱਧਮੀਟੀ ਅੱਖ ਵਾਲੀ ਸੁਹਣੀ ਰਾਣੀ ਨੂੰ,
ਸਭ ਥਾਂ, ਸਭ ਚਾਅ, ਸਭ ਰਸ ਸਤਿਕਾਰਦੇ,

ਚੁਗਿਰਦੀ ਚਲਦਾ ਇਹਦੇ ਪ੍ਰਭਾਵ ਇਕ ਠੰਢ ਦਾ
ਇਹ ਰਾਣੀ ਟੁਰਦੀ ਸੁਖ ਦਾ ਮੀਂਹ ਪਾਂਵਦੀ,
ਇਹਦੀ ਬਾਹਾਂ ਦੇ ਉਲਾਰ ਥੀਂ ਰਸ-ਬੂੰਦਾਂ ਢਹਿੰਦੀਆਂ,
ਇਹਦੀ ਹੰਸ-ਚਾਲ, ਲੱਖਾਂ ਨੂੰ ਮਾਰ, ਮਾਰ ਚੱਲਦੀ !

ਬੁੱਧ-ਵੇਲੇ ਦੀ ਉਨਰ ਦੀ ਅੱਖ ਇਹ,
ਨਿਰਵਾਨ ਸੁਖ ਪਾਏ ਮਨੁੱਖ ਦੀ ਅੱਖ,
ਇਹ ਮੈਂ ਦਾ 'ਅਮੈਂ' ਜਿਹਾ ਸੱਚਾ ਸਰੂਪ ਹੈ।

ਇੱਥੇ 'ਮੈਂ' 'ਮੈਂ' ਨ ਸੋਭਦੀ,
ਇੱਥੇ 'ਮੈਂ' 'ਮੈਂ' ਨੂੰ ਨਾ ਪਾਲਦੀ,
ਮੈਂ ਬੱਸ ਇਕ ਮੌਜ ਅਕਹਿ ਅਨੰਦ ਦੀ, ਨਿੱਕੀ ਨਿੱਕੀ ਰਵੀ, ਰੁਮਕੇ ਸਮੁੰਦਰਾਂ 'ਤੇ,
ਸਮੁੰਦਰਾਂ ਦੇ ਸਮੁੰਦਰ ਬੱਝੇ ਖੜੇ ਅਧਮੀਟੀ ਅੱਖ ਵਿਚ !
ਅਨੰਤ ਜੋ, ਅਨੰਤ 'ਹੈ', ਅਨੰਤ ਰਸ ਇਥੇ ਸਖੇਪਤ ਰਸ ਮਾਣਦਾ,
ਬਲਵਾਨ ਰੱਬ ਸਾਰਾ ਬੇਅੰਤ, ਬੇਨਿਆਜ਼ ਪਿਆਰਾ, ਇਸ ਅਧਖਿੜੇ ਫੁੱਲ ਦੀ
ਗੋਂਦ ਵਿਚ ਸਾਰਾ ਸਮਾਉਂਦਾ !

੪

ਹੰਕਾਰ ਨੂੰ ਜਗਾਣਾ,
ਹੈ ਕਮਜ਼ੋਰ ਕਰਨਾ ਬਲਵਾਨ ਨੂੰ,
ਹੰਕਾਰ ਨੂੰ ਆਖਣਾ ਸ਼ੇਰ ਤੂੰ,
ਇਹ ਟੇਕ ਕੱਖ ਦੀ।

ਸ਼ੇਰ ਵਾਂਗ ਉਠਾਣਾ ਇਸ ਨੂੰ,
ਨਿੱਕੇ ਮ੍ਰਿਗਾਂ ਨੂੰ ਮਾਰਨਾ,
ਮਾਰ, ਮਾਰ, ਕੀ ਸੁਰਤਿ ਪਲਦੀ ?

ਹੰਕਾਰ ਪਲਦਾ, ਮੋਟਾ ਸ਼ਰੀਰ ਵਾਂਗ,
ਬੱਕਰਾ ਕਾਲਾ ਠੀਕ ਇਹ ਜੰਮਦਾ !

ਸੁਰਤਿ ਤਾਂ ਗੁਲਾਬ ਦੀ, ਸੁਬਕ ਕਹਿਰ ਦੀ, ਹੱਸਦੀ ਆਂਦੀ, ਹੱਸਦੀ ਜਾਂਦੀ
ਵਹਿੰਦੀ ਵੀ ਸੁਗੰਧ ਖਿਲਾਰਦੀ,
ਰੱਤ ਪੀਣੀ, ਮਾਸ ਖਾਣੀ ਚੀਤੇ ਦੀ ਸੁਰਤਿ ਨੇ, ਕੀ ਪਿਆਰ ਸੁਗੰਧ ਪਛਾਣਨੀ,
ਹਾਂ ਸੁਰਤਿ ਤਲਵਾਰ ਹੈ, ਬਿਜਲੀ ਹੈ, ਬੱਝੀ ਕਿਸੀ ਹੁਕਮ ਦੀ,

ਪੱਕੀ ਰਬੀਲੀ, ਰਜੀਲੀ, ਕਿਸੀ ਸੁਰਤਿ ਦਾ ਨਾਮ ਲੈ, ਲੈ,
ਹੰਕਾਰ ਦੇ ਸੁਨੇਹੇ ਦੇਣੇ,
ਇਹ ਨਿਗੁਰੀ ਬੱਸ ਚਾਲ ਹੈ ।

ਜੇ ਸਿਰ 'ਤੇ ਗੁਰੂ ਖੜਾ ਹੈ ਸੂਰਮਾਂ,
ਸਿਦਕ ਦੀ ਮਿੱਠੀ ਨੀਂਦਰ ਸੈਣਾਂ ਬੱਸ ਕਮਾਲ ਹੈ,
ਝੋਲ ਰੱਬ ਅੱਡਦਾ, ਬੱਚੇ ਨੂੰ ਪਿਆਰਦਾ,
ਇਹ ਬਾਲ-ਸੁਰਤਿ ਦੁੱਧ ਆਪਣੀ ਛਾਤੀਓਂ ਪਿਲਾ ਪਿਲਾ ਪਾਲਦਾ,
ਸੁਰਤਿ ਪੱਲਦੀ ਸਦੀਆਂ ਲੰਮਾ, ਗੁਰੂ-ਪਿਆਰ, ਖਾ, ਖਾ,
ਨਿਰੀ ਗੀਤ ਦੀ ਫੁੰਕਾਰ ਕੀ ਸੰਵਾਰਦੀ ?

ਸੁੱਤਿਆ ਸੁੱਤਿਆਂ ਆਵੇਸ਼ ਕੋਈ ਬੱਸ ਬਲ ਹੈ, ਜਿਸ ਨੂੰ 'ਨਿਤਸ਼ੇ' ਤੇ
'ਇਕਬਾਲ' ਵੰਗਾਰਦਾ, ਆਪਣੇ ਕੀ ਵੱਸ ਹੈ, ਸੁੱਕੇ ਹੰਕਾਰ ਦੇ,
ਸੁਰਤਿ ਸੁੱਤੀ ਵਿਚ ਆਵੇਸ਼ ਆਵੇ,
ਇਹਦਾ ਹੜ੍ਹ, ਕੌਣ ਥੰਮ੍ਹਦਾ ? ਕਦੀ ਕਦੀ ਗੁਰੂ ਦੀ ਸ਼ਰਨ ਸੁੱਤੀ ਸੁਰਤਿ ਵਿਚ
ਬਲ-ਹੜ੍ਹ ਆਉਂਦਾ !

ਫਰਾਂਸ ਦੀ ਕੰਵਾਰੀ ਆਰਲੀਨ ਦੇ ਆਵੇਸ਼ ਵਾਂਗ,
ਭੇਡਾਂ ਚਰਾਂਦੀ ਪੇਂਡੂ-ਕੁੜੀ, ਸੁਫਨਿਆਂ ਦੀ ਸੁਬਕ ਜਿਹੀ ਪੁਤਲੀ,

ਪੈਲੀਆਂ ਪਹਾੜੀਆਂ ਵਿਚ ਫਿਰਦੀ, ਰੱਬ, ਰੱਬ ਕਰਦੀ,
ਸੁੱਤੀ, ਸੁੱਤੀ ਨੂੰ ਕੋਈ ਆਖਦਾ—ਉੱਠ ਕਾਕੀ ! ਫੜ ਤਲਵਾਰ, ਬੀਰ ਤੂੰ,
ਲੈ ਇਹ ਤਲਵਾਰ ਮੈਂ ਦਿੰਦਾ, ਫੜ, ਜਾ, ਕੱਪੜੇ ਜਰਨੈਲ ਦੇ ਪਾ ਤੂੰ !
ਮਾਰ ਵੈਰੀ, ਧਰ ਪਿਛੇ, ਮਰ ਜਾਹ ਤੂੰ ਫਰਾਂਸ ਨੂੰ ਇਕ ਔਕੜ ਥੀਂ ਬਚਾ ਤੂੰ !

ਉੱਠੀ ਡਰਦੀ, ਡਰਦੀ,
ਗਈ, ਕੜਕੀ ਵਾਂਗ ਲੱਖਾਂ ਬਿਜਲੀਆਂ,
ਫ਼ੌਜਾਂ ਸਾਰੀਆਂ ਉਹਦੀਆਂ ਫ਼ਰਾਂਸ ਦੀਆਂ,
ਤੇ ਗਈ ਲੜਦੀ ਫ਼ਤਹਿ ਗਜਾਂਦੀ ।

ਸਰੀਰ ਲੋਕਾਂ ਭੁੰਨਿਆਂ ਅੱਗ ਵਿਚ,
ਆਖਿਆ—ਇਹ ਜਾਦੂਗਰਨੀ,
ਪਰ ਅੱਗ ਦੀਆਂ ਲਾਟਾਂ ਵਿਚ, ਇਕੋ ਉਹੋ ਲਾਟ ਬਲਦੀ ਬਾਕੀ ਸਭ ਅੱਗਾਂ ਹਿਸੀਆਂ (ਬੁਝੀਆਂ) !
ਫ਼ਤਹਿ ਫ਼ਤਹਿ, ਗਜਾਂਦੀ ਗਈ ਦੂਰ, ਦੇਸ ਉਸ ਜਿਥੋਂ ਉਹ ਸੱਦ ਆਈ ਸੀ ।

ਸੁਰਤਿ ਇਕੱਲੀ ਨਾਂਹ ਕਦੀ,
ਹੰਕਾਰ ਸਦਾ ਇਕੱਲਾ,
ਇਹੋ ਨਿਸ਼ਾਨੀ, ਇਹੋ ਫ਼ਰਕ,
ਸੁਰਤਿ ਨੂੰ ਸੰਭਾਲਦੇ ਰੱਬ ਪਿਆਰੇ, ਅਣਡਿਠੇ ਦੇਸਾਂ ਵਿਚ ਰਹਿਣ ਉਪਕਾਰੀ,
ਠੀਕ ਕੋਈ ਹੋਰ ਲੋਕ ਜਿਹੜੇ ਸੁਰਤਿ ਨੂੰ ਪਿਆਰਦੇ,
"ਉਥੇ ਜੋਧ ਮਹਾਂ ਬਲ ਸੂਰ"
ਉਨ੍ਹਾਂ ਦੀ ਰੱਛਿਆ ਸੁਰਤਿ ਨੂੰ,
ਸੁਰਤਿ ਕਦੀ ਇਕੱਲੀ ਨਾਂਹ,
ਇਹ ਭੇਤ ਜਾਣਨਾ :

ਸੁਰਤਿ ਰੱਬ ਦੀ ਜੋੜ ਇਨਸਾਨ ਵਿਚ,
ਹੰਕਾਰ ਭੈੜਾ ਹੈਵਾਨ ਜੰਗਲੀ ।

੫

ਗੀਤਾ ਵਿਚ ਆਵਾਜ਼ ਦੇ ਕ੍ਰਿਸ਼ਨ ਮਹਾਰਾਜ ਪਛੋਤਾਇਆ,
ਉਪਨਿਖਦਾਂ ਦੀ ਬ੍ਰਹਮ—ਮੈਂ ਕੌਣ ਸਮਝੇ ?
ਕਦੀ 'ਗੋਇਟੇ' ਵਰਗੇ, 'ਥੋਰੋ' ਵਰਗੇ ਸਾਧਾਂ ਨੂੰ,
'ਵ੍ਹਿਟਮੈਨ' ਜਿਹੇ ਕਵੀਆਂ ਨੂੰ ਬੱਸ ਬ੍ਰਹਮ—ਮੈਂ ਜਿਹੀ ਦਾ ਰਸ ਕੋਈ
ਰਤਾ ਕੁ, ਆਉਂਦਾ
ਇਹ ਗੱਲਾਂ ਮਾਰਦੀਆਂ,
ਮੋਇਆਂ ਨੂੰ ਆਵਾਜ਼ਾਂ ਦੇਣ ਇਹ ਸਿਆਣੇ,
ਉਥੇ ਸੁਰਤਿ ਕਿਥੇ, ਹੰਕਾਰ ਬੋਲਦਾ,
ਉਲਟਾ ਉਪਦੇਸ਼ ਵਜੇ, ਹੰਕਾਰ ਚੇਤਦਾ,
ਇਉਂ ਇਹ ਆਵਾਜ਼ੇ ਸਾਰੇ,
ਸੁਰਤਿ ਨੂੰ ਹੰਕਾਰ ਵਿਚ ਇਕੱਲਾ ਕਰਨ,
ਇਹ ਸਿੱਟਾ ਨਿਕਲਦਾ,
ਠੀਕ ਹੈ ! ਇਹ ਮਾਰਨਾ ਹੈ ਸੁਰਤਿ ਨੂੰ ਵਾਂਗ ਇਕ ਫ਼ੌਜ ਅੱਗੇ ਵਧਾ ਕੇ,
ਪਿੱਛਾ ਕੱਟ ਵੈਰੀ ਮਾਰਦੇ,
ਵਧਦੀ ਸੁਰਤਿ ਦਿਸਦੀ ਜ਼ਰੂਰ ਹੈ,
ਇਹ ਸੁਰਤਿ ਦੀ ਪੂਰਨਤਾ ਦਾ ਵਹਿਮ ਝਾਵਲਾ ।

ਇਹੋ ਵਧਣਾ ਇਕ ਮੌਤ ਹੈ ।

ਪਿਛੇ, ਅੰਦਰ, ਅੰਦਰ ਛਿਪੇ ਲੁਕੇ ਅਨੰਤ ਜੀ ਫ਼ੌਜ 'ਮਿੱਤਰ ਪਿਆਰੇ' ਦੀ,
ਉਸ ਨਾਲ, ਨਾਲ, ਕਦਮ, ਕਦਮ, ਦਮ, ਬਦਮ, ਜੁੜ, ਜੁੜ ਰਹਿਣਾ, ਢੁਕ,
ਢੁਕ, ਨਾਲ ਨਾਲ ਬਹਿਣਾ,

ਤੇ ਮਾਰਚ ਕਰਨਾ ਪਿੱਛਾ ਸਾਰਾ ਸਾਂਭ ਕੇ,
ਤਾਂ ਇਸ ਮਾਰਚ ਇਕੱਲੀ ਨਾਲ ਮਾਰਚ ਕਰਨ ਲੱਖਾਂ ਫ਼ੌਜਾਂ ਸੱਚੀ
ਸਰਕਾਰ ਦੀਆਂ,
ਸਰਦਾਰ ਦਾ ਹੋ ਕੇ ਚੱਲਣ ਦਾ ਸਾਰਾ ਅਨੰਤ ਇਹ ਬਲ ਇਕ,
ਇਕ ਸਿਪਾਹੀ ਦਾ,
ਸੁਰਤਿ ਇਕੱਲੀ ਨਾ,
ਸੁਰਤਿ ਇਕ ਭਾਰੀ ਫ਼ੌਜ ਹੈ,
ਫ਼ੌਜਾਂ ਵਾਲਾ ਪਿਛੇ ਪਿਛੇ,
ਸੁਰਤਿ ਇਕ ਨਾਂਹ,
ਤਾਹੀਂ ਬਾਬਾ ਆਖਦਾ :
"ਇਕ ਨਹੀਂ, ਸਵਾ, ਸਵਾ ਲੱਖ ਹੈ,
ਇਕ ਸੱਚਾ ਬਲ ਹੈ ਸੁਰਤਿ ਦਾ,
ਇਹ ਕਦੀ ਨਾਂਹ ਡੋਲਦਾ !"

ੴ

ਕੌਮਾਂ ਉਹ ਮਰਦੀਆਂ,
ਜਿਹੜੀਆਂ ਦਿਲ ਵਧਾ, ਵਧਦੀਆਂ,
ਇਹ 'ਦਿਲ ਵਧੇ' ਦੀਆਂ ਮਾਰਾਂ,
ਫ਼ਰਿਸ਼ਤਿਆਂ ਦੇ ਦੇਸ਼ ਨੂੰ ਭੁੱਲ ਕੇ,
ਸੱਚ ਦੀ ਟੇਕ ਛੱਡ ਟੁਰਨਾ,
ਆਪ ਜਿਹਾ ਵੱਖ ਕਰ ਉਸ ਕਰਤਾਰ ਤੋਂ
ਉਨ੍ਹਾਂ ਜ਼ਰੂਰ ਮਰਨਾ।

ਮਾਰੇ ਕੌਣ ਉਨ੍ਹਾਂ ਨੂੰ ਜਿਨ੍ਹਾਂ ਨੂੰ ਸਾਈਂ ਰੱਖਣਾ।

ਸਾਈਂ ਦੇ ਚਰਨਾਂ 'ਤੇ ਖ਼ੂਬ ਗਾਹੜੀ ਨੀਂਦਰ ਸੈਂ;

ਕੌਮਾਂ ਸਦਾ ਜਾਗਦੀਆਂ, ਉੱਠਦੀਆਂ, ਹੰਕਾਰ
ਦੇ ਜਗਰਾਤੇ ਕੱਟ ਮਰਦੀਆਂ।

ਜਿਹੜੇ ਮਾਰਨ, ਸੋ ਮਰਨਗੇ,
ਹੁਕਮ ਪਾਲਣ ਜੋ ਕਰਤਾਰ ਦਾ,
ਉਹ ਫ਼ਤਹਿ ਗਜਾਂਦੇ ਸੱਚ ਦੀ,
ਫੜਾਏ ਜੋ ਕਰਤਾਰ ਫੁੱਲ ਹੱਥ ਬਾਲ ਦੇ,
ਫੁੱਲ ਉਹ ਵਰਸਾਉਂਦਾ, ਉਹਦਾ ਕੀ ?
ਜਿਹ ਆਰਲੀਨ ਦੀ ਕੰਵਾਰੀ ਨੂੰ ਜਿਵੇਂ,
ਸੁਫਨੇ ਵਿਚ ਫੜਾਏ ਤਲਵਾਰ ਸਾਡੇ ਹੱਥ ਜਦ,
ਫਿਰ ਸਾਡਾ ਕੀ ? ਜਿਸ ਫੜਾਈ, ਉਹ ਚਲਾਉਂਦਾ,
ਹੁਕਮ ਵਿਚ ਵਰਤਣਾ, ਹੁਕਮ ਵਿਚ ਬਲ ਹੈ,
ਹੱਥ, ਪੈਰ, ਡਾਂਗ, ਤੋਪ, ਬਰਛੀ, ਭਾਲਾ,
ਤੀਰ ਕਮਾਨ ਕੀ ?

੭

ਅਸੂਲ ਜਿਹੇ ਮਨ ਵਿਚ ਬਹਿ ਬਣਾਨਾ ਇਹ ਹੰਕਾਰ ਹੈ,
"ਮਾਰਨਾ ਨਹੀਂ ਕਿਸੇ ਨੂੰ"—ਇਹ ਕੀ ਆਖਣਾ,
ਤੇ "ਮਾਰਨਾ ਜ਼ਰੂਰ ਕਮਜ਼ੋਰ ਨੂੰ"—ਇਹ ਕੀ ਭਾਖਣਾ,
ਦੁਖ ਦੇਣਾ ਜਾਂ—ਸਹਿਣਾ ਜਾਣ ਜਾਣ,
ਇਹੋ ਕਾਫ਼ਰ ਹੰਕਾਰ ਹੈ,
ਮਨ-ਜੰਮੇ ਚੋਚਲੇ, ਧਿਆਨ ਸਿੱਧ ਗੱਲ ਨਾਹ,
ਬੰਦੇ ਹੁਕਮ ਦੇ ਮੂੰਹੋਂ ਕੁਝ ਨਾ ਬੋਲਦੇ,
ਹੱਥ ਪੈਰ ਰੱਬ ਦੇ, ਦਮ ਬਦਮ ਹੁਕਮ ਪਾਲਦੇ,
ਉਹ ਆਪ ਬੇਹੋਸ਼ ਸਾਰੇ, ਨੈਣ ਅੱਧ ਮੀਟੇ ਜਿਹੇ,
ਜਗਤ—ਜਿੱਦਾਂ ਕਰਾਣ ਸੋ ਕਰਦੇ,

ਉਹ ਉਪਰਲੇ ਲੋਕੀ ਤ੍ਰੈਕਾਲ ਦਰਸ਼ੀ ਜਾਨਣ, ਅਸੂਲਾਂ ਦਾ ਘੜਨਾ,
ਗੰਦਾ, ਬੰਦਾ, ਹੈਵਾਨ-ਵਹਿਸ਼ੀ ਮਨ ਦੀ
ਤ੍ਰਿਖੀ ਛੁਰੀ ਨਾਲ ਗੱਲਾਂ ਕਤਰ, ਕਤਰ, ਲੁਤਰ, ਲੁਤਰ ਸੁਟਦਾ
ਆਖੇ ਇਹ ਅਸੂਲ ਕਾਇਨਾਤ ਦੇ।
ਮਨ ਦੀ ਅੰਨ੍ਹੀਂ ਹਨੇਰੀ ਵਿਚ ਬੈਠਾ ਦਰਜ਼ੀ,
ਘੜਦਾ ਮਨ ਦੀਆਂ ਚਤੁਰਾਈਆਂ ਮੁੜ, ਮੁੜ,
ਆਖੇ ਇਹ ਅਸੂਲ ਰੱਬ ਦੇ,
ਜੀਵਨ ਇਹ, ਨੇਮ ਇਹ ਅਟੱਲਵੇਂ,
ਈਸਾ, ਬੁੱਧ ਨੂੰ ਪਿਛੇ ਸੁੱਟੇ,
ਨਕਲਾਂ ਬਣਾਵੇ, ਅਸਲ ਨਕਲ ਦੇ ਸਾਹਮਣੇ ਫਿੱਕੀ ਫਿੱਕੀ ਦਸੇ, ਚੰਚਲ ਭਾਰਾ
ਮਨ ਦਾ।

ਇਹੋ ਜਿਹੀਆਂ ਨਕਲ-ਗੱਲਾਂ ਇਥੇ ਨਾ ਚੱਲਣ,
ਇਹ ਜੀਵਨ-ਖੇਤਰ ਰੱਬ ਦੀ ਪੈਲੀ,
ਇਥੇ ਬੀਜ ਉਗੇ ਜਿਸ ਵਿਚ ਰੱਬ ਸੱਤਾ।

ਮਨ ਘੜਤ ਗੱਲਾਂ ਕੂੜੇ ਟੱਂਬੂ ਸਾਰੇ,
ਸਿੱਕਾ ਦਿਲ ਦੀ ਬਸਤੀ ਚਲੇ, ਸੱਚੀ ਸਰਕਾਰ ਦਾ।

੬

ਸੌਣਾ ਰੱਬ ਦੇ ਪਿਆਰ ਵਿਚ,
ਪੀ ਪੀ ਅੰਮ੍ਰਿਤ ਦੀਦਾਰ ਦੀਆਂ ਪਿਆਲੀਆਂ,
ਜਾਗਣਾ ਉਥੋਂ ਅਹੰਕਾਰ ਹੈ,
ਹੋਸ਼ ਪਰਤਣੀ ਪਾਪ ਹੈ
ਬੇਹੋਸ਼ ਜਿਹਾ ਲੇਟਣਾ ਸਦੀਆਂ, ਚਿੱਟੀ ਚਾਦਰ ਤਾਣ ਕੇ,
ਇਥੇ ਉਹ ਬਲ ਹੈ, ਜਿਸ ਦੀ ਖ਼ਾਕ ਵਿਚ ਰੁਲਦੇ ਫਿਰਦੇ ਲੱਖਾਂ ਤਖ਼ਤ ਤੇ ਤਾਜ,

ਤੇ ਕਿਸੇ ਨੂੰ ਵਿਹਲ ਨਾ ਇਥੇ ਪਰਤ ਕੇ ਵੇਖਣ ਦੀ,
ਇਥੇ ਦੀ ਤਲੀ ਖ਼ਾਕ ਸੂਰਜ ਮੱਥੇ ਲਾਉਂਦੇ ।

ਫੁੱਲ ਮਾਲਤੀ ਨਾਲ ਤਾਂ ਗੱਲਾਂ ਕਰਨ ਹੱਸ ਹੱਸ ਕੇ,
ਤਲਵਾਰ ਦੀ ਲਿਸ਼ਕ ਨੂੰ ਸਲਾਹਣ,
ਬੱਦਲ ਦੀ ਗਰਜ਼ ਸੁਣ ਖ਼ੁਸ਼ ਹੋਣ,
ਨਾਗ ਦੀ ਫਣ ਨੂੰ ਮੌਜ-ਰਾਗ ਵਿਚ ਸਿੱਧਾ ਦੇਖ ਵਿਗਸਣ,
ਬਿਜਲੀਆਂ ਸੁਹਣੀਆਂ ਲਗਣ, ਛੁਪਾ ਛੁਪਾ ਰਖਣ ਆਪਣੀਆਂ ਬਗਲਾਂ ਹੇਠ,
ਲੁਕਾਣ ਤਹਿਆਂ ਅੰਦਰਲੀਆਂ ਵਿਚ, ਬੇਅੰਤ ਦੀਆਂ ਗਰਜਾਂ; ਕੜਕਾਂ, ਕਸਕਾਂ,
ਲਿਸ਼ਕਾਂ, ਜਲਾਲੀਆਂ;

ਪਰ ਅੱਧੀ ਮੀਟੀ ਅੱਖ ਵਾਲੇ
"ਬੇ—ਪਰਵਾਹ ਨਾ ਬੋਲਦੇ",
ਖਲੋਤੀਆ, ਰਾਣੀਆਂ, ਮੋਤੀਆਂ, ਹੀਰਿਆਂ, ਚੂਨੀਆਂ ਦੇ ਹਾਰ ਲੈ ਪੂਜਾ ਨੂੰ,
ਉਹ ਹੱਥ ਬੱਧੇ ਗ਼ੁਲਾਮ ਚਾਕਰ ਖੜੇ, ਲੱਖਾਂ ਮੁਲਕਾਂ ਦੇ ਰਾਜੇ,
ਹੰਕਾਰ ਦੇ 'ਕੱਠੇ 'ਕੀਤੇ 'ਇਕਬਾਲ' ਦਾ, ਸੁਹੱਪਣ ਦਾ ਸ਼ੋਖੀ ਦਾ ਇਹ ਮੁੱਲ
ਪੈਂਦਾ ਇਥੇ—ਭਾਰੇ ! ਭਾਰੇ !—
"ਬੇ-ਪਰਵਾਹ ਨਾ ਬੋਲਦੇ"

ਓਏ ! ਕੂੜ ਦੀ ਗਰਜ਼ ਪਿਛੇ,
ਕਿਸੇ ਤਖ਼ਤ ਤਾਜ ਦੇ ਮਗਰ ਹੋ,
ਸਰੀਰ ਨੂੰ ਮੋਟਾ ਤਾਜ਼ਾ ਕਰਨ ਪਿਛੇ,
ਕਿਸੇ ਲੁੱਟ ਮਾਰ ਦੀ ਵਹਿਸ਼ਤ ਵਿਚ,
ਸੁਰਤਿ ਦੇਵੀ ਦਾ ਨਾਮ ਲੈ, ਲੈ,
ਰੱਬ ਦੇ ਨਾਮ ਦੀ ਮਾਲਾ ਹੱਥਾਂ ਵਿਚ ਦਸ ਦਸ,
ਅੰਦਰੋਂ ਅੰਦਰ, ਅੰਦਰਖ਼ਾਨੇ ਛੁਰੀਆ ਹੰਕਾਰ ਦੀਆਂ ਨੂੰ ਕਰਨਾ ਤੇਜ਼,
ਇਹ ਕੀ ਗੱਲ ਹੈ ?

ਇਸ ਵਿਚ ਜੀਵਨ ਦਾ ਕੀ ਅਸਰਾਰ ਹੈ ?

ਚੜ੍ਹੀ ਸੁਰਤਿ, ਭਰੀ ਸੁਰਤਿ,
ਰੰਗੀ ਸੁਰਤਿ, ਸਾਈਂ ਜੁੜੀ ਸੁਰਤਿ,
ਹੈਂ ! ਇਸ ਨੂੰ ਮੌਤ ਡਰਾਉਂਦੀ ?—ਹੈਂ !
ਤੇ ਫਿਰ ?

ਮੌਤ ਥੀਂ ਬਚਣ ਲਈ :
ਹੰਕਾਰ ਦੀ ਟੇਕ ਦੀ ਲੋੜ ਇਸ ਨੂੰ, ਇਸ ਨੂੰ ?
ਤਲਵਾਰ ਦੀ ਤੇਜ਼ ਧਾਰ ਦੀ ਟੋਲ ਇਸ ਨੂੰ, ਇਸ ਨੂੰ ?
ਦੁਨੀਆਂ ਦੀ ਚਿੱਕੜ ਵਿਚ ਇਸ ਲਈ ਪਨਾਹ ਦੀ ਤਲਾਸ਼ ?
ਤਖਤਾਂ ਤੇ ਤਾਜਾਂ ਦੀ ਚਮਕ ਵਿਚ ਕੁਝ ਇਸ ਲਈ ਰਖਿਆ ?
ਬੰਦਿਆਂ, ਗੰਦਿਆਂ ਦੇ ਹੜਾਂ ਵਿਚ ਕੁਝ ਦੋਸਤੀ ?
ਦੁਨੀਆਂ ਦੀਆਂ ਧੜੇਬੰਦੀਆਂ ਦੀ ਲੋੜ ਇਸ ਨੂੰ ਇਸ ਨੂੰ ?
ਭੁਖ, ਨੰਗ, ਦੁਖ, ਪੀੜ ਦਾ ਡਰਾਵਾ ਇਸ ਨੂੰ, ਇਸ ਨੂੰ ?
ਓਏ, ਖੁਲ੍ਹੇ ਘੁੰਡ, ਖੋਹਲ ਘੁੰਡ ਸੁਣ ਤੂੰ,
ਸੁਰਤਿ ਭਰੀ ਅਲ੍ਹਾ ਆਪ ਹੈ !
ਖ਼ੁਦਾ ਹੈ, ਖ਼ਾਲਕ ਹੈ, ਕਰਤਾਰ ਹੈ,
ਸੁਰਤਿ ਜੁੜੀ ਆਪ ਹੈ !
ਤਲਵਾਰ ਤੇ ਅੱਗ ਕਿਸ ਨੂੰ ਦੱਸਣੀ,
ਭੁਖ ਨੰਗ, ਗ਼ੁਲਾਮੀ ਇਸ ਨੂੰ ਕਿੱਥੇ ਹੈ ?
ਜਾਨ ਜਿਥੋਂ ਆਈ ਸਾਰੀ
ਇਹ ਉਹ ਹੈ ! ਇਹ ਉਹ ਹੈ !

ਕੋਈ ਲਾਲਚ ਨਾਂਹ,
ਕੋਈ ਕਾਂਪ ਨਾਂਹ,
ਕੋਈ ਭੈ ਨਾਂਹ,

ਰੱਜੀ ਸੁਰਤਿ ਖਾਉਂਦੀ,
ਨ ਦੇਣ ਦੀ ਇਸ ਨੂੰ ਵਿਹਲ ਫੈ,
ਰੱਬ ਨੂੰ ਪਛਾਣਦੀ,
ਰੱਬ ਹੈ।

੯

ਤ੍ਰੈ—ਲੋਕੀ ਨਸ਼ਟ ਸਾਹਮਣੇ ਹੋਵੇ।
ਸੁਰਤਿ ਟਿਕੀ ਕੰਪ ਨਹੀਂ ਖਾਉਂਦੀ,
ਹੁਕਮ ਮੰਨਦੀ,
ਉਨ੍ਹਾਂ ਅਧਮੀਟੀ ਅੱਖਰਾਂ ਦੇ ਛੱਪਰਾਂ ਹੇਠ,
ਰਸ ਭਾਰੇ ਛੱਪਰ ਅਧ ਨੈਣਾਂ ਦੀ ਜਵਾਲਾ ਸਭ, ਸਦਾ ਕੱਜਦੇ।

ਤ੍ਰੈ-ਲੋਕੀ ਦੀ ਖ਼ੁਸ਼ੀ ਤੇ ਇਕਬਾਲ ਸਾਰਾ,
ਉਸ ਨੂੰ ਲਾਲਚ ਨ ਦੇਂਵਦੀ,
ਅਨੰਤ ਹਨੇਰਾ ਰਾਤ ਦਾ,
ਕੀ ਭੇਟਾ ਦੇਵੇ ਪਹੁ-ਫੁਟਾਲੇ ਨੂੰ ?
ਨਿੱਕੀ ਬਲਦੀ ਬੱਤੀ ਵਿਚ ਹੋਰ ਕੁਝ ਨਾ ਸਮਾਉਂਦਾ,
ਬਲਣ ਬੱਸ ਇਕ ਉਹਦਾ ਆਪਣਾ,
ਤਾਰਾ ਕੋਈ ਨਾਂਹ ਦੌੜਦਾ,
ਡਿੱਗਦੇ ਤਾਰਿਆਂ ਨੂੰ ਹੱਥ ਦੇਣ,
ਹੁਕਮ ਖੇਡ ਵਰਤਦੀ,
ਬੂਹੇ ਸਾਰੇ ਫੁੱਲ ਦੇਣ ਆਪੋ ਆਪਣਾ, ਖੜੇ ਆਪਣੀ ਥਾਂ 'ਤੇ ਜਿਥੇ ਕਰਤਾਰ
ਖਿਲ੍ਹਾਰਨਾ, ਭੱਜਦੇ ਨਾ ਲੈ ਲੈ ਫੁੱਲਾਂ ਦੀਆਂ ਟੋਕਰੀਆਂ।

ਸੇਵਾ ਦਾ ਵੀ ਭਾਵ ਨਹੀਂ ਸਮਝਿਆ ਜੇ ਲੋਕਾਂ,
ਕੀ ਅੱਧੀਮੀਟੀ ਅੱਖ ਹੋਣਾ

ਸੁਰਤਿ ਨੂੰ ਚਰਨ-ਪ੍ਰੀਤ ਪ੍ਰੋਣਾ,
ਖ਼ੁਸ਼ ਖ਼ੁਸ਼ ਵੱਸਣਾ ਸੇਵਾ ਦਾ ਰਹੱਸਯ ਨਹੀਂ,
ਖ਼ੁਸ਼ੀ ਰਹਿਣਾ ਕੀ ਸੇਵਾ ਘੱਟ ਹੈ ?
ਬੱਦਲ ਜਿਹਾ ਵੱਸਣਾ,
ਜਿੱਥੇ ਸਾਈਂ ਆਖੇ, ਵੱਸ ।

੧੦

ਪੁਰਾਣੇ ਉਨਰਾਂ ਦੀ ਅੱਖ ਮੀਟੀ, ਖਲ੍ਹੀ ਵੇਦਾਂ ਵਾਲੇ ਧਿਆਨ ਦੀ ਅੱਖ,
ਇਹ ਅੱਖ ਨਾਂਹ ।
ਸੂਨਯ ਦੇ ਧਿਆਨ ਵਿਚ ਜੁੜੀ, ਮੀਟੀ, ਖੁਲ੍ਹੀ ਅੱਖ ਵਹਿਸ਼ੀ, ਹੈਵਾਨ ਅੱਖ ਹਾਲੇ,
ਯੋਗ ਕਿਸ ਗੱਲ ਦਾ ?
ਦੂਜਾ ਹੋਇਆ ਕੋਈ ਨਾਂਹ,
ਜੁੜੀ ਕਿਸ ਨਾਲ ਹੈ ?
ਪਿਆਰ ਕਿਸ ਚੀਜ਼ ਦਾ ?
ਬੁੱਧ ਵਾਲੀ, ਨਿਰਵਾਨ-ਸੁਖ ਰੱਤੀ ਅੱਖ ਇਸ ਅੱਖ ਵਿਚ ਮਿਲੀ ਹੈ,
ਧਿਆਨ ਸਥਿਤ ਬੋਧੀ ਸਾਤਵਦੀ ਅੱਖ, ਬੁੱਧ ਦੇਵ ਨਾਲ ਜੁੜੀ ਸਿੱਧ ਹੈ,
ਸਿੱਖ ਨੈਣ ਲਪਟੇ ਹਨ ਧਾ ਵਾਂਗ ਭੌਰਿਆਂ, ਕਰਨ ਕੰਵਲ ਗੁਰੂ ਨੂੰ,
ਕੰਵਲਾਂ ਦੀ ਪਤੀ ਚਿੱਟੀ ਵਿਚ, ਅੱਧੇ ਦਿੱਸਦੇ, ਅੱਧ ਛਿਪੇ, ਰਸ ਲੀਨ
ਭੌਰੇ ਦੋ ਇਹ ਸਹਿਜ-ਯੋਗ,ਪਿਆਰ ਯੋਗ ਦੀ ਧਿਆਨੀ ਅੱਖ ਹੈ ।

ਮਨੁੱਖ ਦਾ ਦੇਵਤਾ ਇਥੋਂ ਬਣਦਾ, ਮਸਤਕ ਹੱਥ ਮਾਰ ਪ੍ਰੀਤਮ,
ਹੈਵਾਨ ਸਾਰਾ ਝਾੜਿਆ,
ਦਿੱਵਯ, ਅਲੌਕਿਕ ਇਹ ਦ੍ਰਿਸ਼ਯ ਸਾਰਾ, ਪੱਥਰਾਂ ਵਿਚੋਂ ਕੱਢ, ਕੱਢ,
ਮਨੁੱਖ-ਮਾਸ ਨੂੰ ਲਚਿਕਾਂ ਦਿਤੀਆਂ ਸੁਹਣੀਆਂ, ਹੱਡੀਆਂ ਨੂੰ ਮੋੜਿਆ
ਮਿੱਟੀ-ਆਦਮੀ ਦੀ ਘਾੜਾਂ ਘੜੀਆਂ, ਰੱਬ ਦਾ ਬੁਤ ਸਥਾਪਿਆ ।

ਆਦਮੀ ਨੂੰ ਹਥ ਲਾ ਪਲਾਸਟਿਕ (ਮੋਮੀ) ਬਣਾਇਆ, ਸਦੀਆਂ ਘਾੜ
ਸਿਮਰਨ ਦੇ ਊਨਰ ਦੀ,
ਫ਼ਰਮਾਉਣ ਇਸ "ਧਰਮਸਾਲ" ਪ੍ਰਿਥਵੀ 'ਤੇ ਰੱਬ ਦੇ ਚਿਤਰ ਹੋ—ਸਭ ਆਦਮੀ,
ਠੰਢੇ ਠਾਰ, ਰੱਬਲੀਨ—ਸੁਖ—ਅੱਖ —ਸਭ ਆਦਮੀ,
ਫੁੱਲ ਹੋਣ ਮੁਸ਼ਕਦੇ —ਸਭ ਆਦਮੀ,
ਬੱਦਲ ਹੋਣ ਮੀਂਹ ਪਾਣ ਵਾਲੇ —ਸਭ ਆਦਮੀ,
ਨੈਣਾਂ ਚਰਨਾਂ ਵਿਚ ਸਦਾ ਗੱਡੀਆਂ ਹੋਣ —ਸਭ ਆਦਮੀ,
ਦਿਲ ਵਿਚ ਸ਼ਬਦ—ਲਪਟਾਂ ਭਰੀ, ਹੋਣ —ਸਭ ਆਦਮੀ,
ਸੁਰਤਿ ਦੀ ਲਾਟ ਚੜ੍ਹੇ
ਮਸਤਿਕ ਭਰੇ,
ਦਸਵੇਂ ਦਵਾਰ, ਜਗੇ, ਅੰਦਰ ਰੱਬ ਦੇ,
ਲਾਟਾਂ ਇਉਂ ਜਗਾਣ ਰੱਬ ਦੀਆਂ —ਸਭ ਆਦਮੀ
ਟਕ, ਟਕ, ਠਕ, ਠਕ,
ਬੁੱਤ ਸ਼ਾਲਾ ਗੂੰਜੇ,
ਦਮ ਬਦਮ ਵਾਹਿਗੁਰੂ,
ਘੜਨਹਾਰ ਘੜੇ ਮਿੱਟੀ ਪਲਾਸਟਿਕ (ਮੋਮੀ) —ਸਭ ਆਦਮੀ,
ਆਕਾਸ਼ ਭਰੇ ਰੋਮ ਰੋਮ ਗੀਤ ਨਾਲ,
ਹੱਥ ਚਲੇ ਛਾਤੀਆਂ 'ਤੇ, ਦਿਲਾਂ 'ਤੇ,
ਦਿਮਾਗ਼ਾਂ 'ਤੇ ਘੜਦਾ ਕਰਤਾਰ ਦਾ,
ਕਰਤਾਰ ਦੇ ਹਥੌੜੇ ਦੀ ਅਵਾਜ਼ ਆਵੇ,
ਰੋਮ, ਰੋਮ ਵਸੇ ਪਿਆਰ, ਹੋਣ —ਸਭ ਆਦਮੀ,
ਭੂਗੋਲ ਭਰੇ, ਹਵਾ ਭਰੇ,
ਆਕਾਸ਼ ਭਰੇ, ਹਨੇਰਾ ਤੇ
ਆਕਾਸ਼ ਭਰੇ, ਹਨੇਰਾ ਤੇ
ਪ੍ਰਕਾਸ਼ ਭਰੇ-ਨੂਰ, ਨੂਰ —ਸਭ ਆਦਮੀ,

ਰੱਬ ਛਿਪੇ ਲੁਕੇ ਅੰਦਰ ਸਭ ਦੇ,
ਜਾਦੂ ਜਿਹੇ ਬੁੱਤ ਸਾਰੇ,
ਹਿੱਲਣ, ਜੁੱਲਣ,
ਇਨ੍ਹਾਂ ਦੇ ਨਵੇਂ ਘੜੇ ਹੋਠ ਹੱਸਣ,
ਬੋਲਣ ਤੇ ਹਾਸੇ, ਤੇ ਬੋਲ ਭਰਨ
ਸਾਰੀ ਵਿਹਲ ਨੂੰ,
ਰਹੇ ਨਾ ਖ਼ਾਲੀ ਥਾਂ ਕੋਈ,
ਥਾਂ, ਥਾਂ, ਦਿਲ, ਦਿਲ,
ਜਾਨ, ਜਾਨ ਦਮ, ਦਮ, ਸਰੂਰ, ਸਰੂਰ

—ਸਭ ਆਦਮੀ

## ਅੱਧੀ ਮੀਟੀ ਅੱਖ ਭਾਈ ਨੰਦ ਲਾਲ ਜੀ ਦੀ

ਅਮੀਰ, ਚੁੱਪ ਗਾਉਂਦੀ ਅੱਧੀ ਮੀਟੀ ਅੱਖ ਭਾਈ ਨੰਦ ਲਾਲ ਦੀ :
ਇਹ ਨੈਣ ਤੱਕਣ ਤੈਨੂੰ ਰੱਬਾ।
ਤੈਨੂੰ ਹੁਣ ਤੱਕ ਕੇ ਹੋਰ ਕੀ ਤੱਕਣਾ ?
ਤੇਂ ਥੀਂ ਸੁਹਣਾ, ਹੁਣ ਹੋਰ ਕੁਝ ਨਾਂਹ।

ਘਰ ਛੱਡ ਆਏ ਅਸੀਂ,
ਘਰਾਂ ਨੂੰ ਕੀ ਮੁੜਨਾ ?
ਤਖ਼ਤ, ਤਾਜ ਆਸ਼ਕ ਅੱਖ ਤੇਰੀ ਤੱਕੇ ਨਾਂਹ ਪਰਤ ਕੇ,
ਸਾਰਾ ਇਕਬਾਲ ਅੱਜ ਇਸ ਤੱਕ ਵਿਚ,
ਤੈਨੂੰ ਤੱਕ ਤੇ ਓ ਸੁਹਣਿਆਂ ਦੇ ਸੁਹਣਿਆ !
ਹੁਣ ਹੋਰ ਕੀ ਤੱਕਣਾ ?
ਤੇਂ ਥੀਂ ਸੁਹਣਾ, ਹੁਣ ਹੋਰ ਕੁਝ ਨਾਂਹ !

ਮੰਤਾਂ ਸਭ ਰਹੀਆਂ ਪਿੱਛੇ,
ਤੇ ਹੈਵਾਨ-ਜੀਣ ਪਿਛੇ ਪਿਛੇ ਰਿਹਾ,
ਮਨੁੱਖ-ਜੀਣ ਦੀ ਵੀ ਵਿਹਲ ਨਾਂਹ,
ਤਾਂਘ ਕੋਈ ਨਾ ਖਿੱਚੇ ਹਿਠਾਹਾਂ ਨੂੰ,
ਤੂੰ ਜੋ ਦਿੱਸੇਂ ਸਦਾ ਸਾਹਮਣੇ,
ਖਿੱਚੀਆਂ ਖਿੱਚੀਆਂ ਅੱਖਾਂ ਵਿਚ,
ਹੋਣ ਤਰਬਾਂ ਤੇਰੀਆਂ,
ਨਾੜਾਂ ਮੇਰੀਆਂ, ਦਰਸ਼ਨ ਖਿੱਚੀਆ,
ਹੋਣ ਸਦਾ ਸਿਤਾਰਾਂ ਤੇਰੀਆਂ,
ਤੈਨੂੰ ਤੱਕ ਕੇ ਓ ਉੱਚਿਆ ਬਲਵਾਨ ਸੂਰਮਿਆਂ !
ਹੁਣ ਹੋਰ ਕੀ ਤੱਕਣਾ ?
ਤੈਂ ਥੀਂ ਸੁਹਣਾ, ਹੁਣ ਹੋਰ ਕੁਝ ਨਾਂਹ !
ਨੈਣਾਂ ਦੇ ਨਰਗਸਾਂ ਵਿਚ ਭਰੀ ਤ੍ਰੇਲ ਮਿਹਰ ਦੀ,
ਦੀਦਾਰ ਤੇਰਾ ਆ ਵਸਿਆ,
ਨਰਗਸ ਦੀ ਨੈਣਾਂ ਹੁਣ ਅੱਧ-ਮੀਟੀਆਂ,
ਖੋਹਲੇ ਕੌਣ ਹੁਣ, ਬਾਹਰ ਕੋਈ ਨਹੀਂ ਵਸਣਾ,
ਤੈਨੂੰ ਤੱਕ ਕੇ ਉਹ ਸ਼ਹਿਦ-ਭਰੇ ਸ਼ਬਦ-ਗੁਰੂ ਪੂਰਿਆ।
ਹੁਣ ਹੋਰ ਕੀ ਤੱਕਣਾ ?
ਤੈ ਥੀਂ ਸੁਹਣਾ, ਹੁਣ ਹੋਰ ਕੁਝ ਨਾਂਹ।

ਸੁਹਣੀ ਜਿਹੜੀ ਸ਼ੈ ਹੈ
ਕੋਈ ਕਿਧਰੇ,
ਤੂੰ ਰਾਗ ਮਿੱਠਾ, ਨਿੱਕਾ ਹੋ,
ਹਿਰਨੀਆਂ ਦੀਆਂ ਅੱਖਾਂ ਵਾਂਗ ਸਭ ਨੂੰ ਖਿੱਚ ਕੇ,
ਦਿਲ-ਬੰਨ੍ਹ ਵਿਚ ਬੰਨ੍ਹ ਬਹਾਲਦਾ,
ਚਮਕ ਸਾਰੀ ਜੁੜਦੀ ਇਥੇ ਰਸ ਵਿਚ,
ਰੰਗ ਸਾਰਾ ਜੁੜਦੀ ਅਮਨ-ਤੇਰੇ ਜੰਗ ਵਿਚ,

ਆਕਾਸ਼ ਉਤਰਦਾ, ਧਰਤ ਸਾਰੀ ਕੰਬਦੀ, ਆ ਰੰਗ ਵਿਚ ਤੰਬੂਰਾ ਸਾਈਂ ਤੇਰਾ
ਜਦ ਅੱਧ-ਮੀਟੀ ਨੈਣ ਮੇਰੀ ਵਿਚ ਵੱਜਦਾ ।
ਤੈਨੂੰ ਤੱਕ ਕੇ ਓ ਪਿਆਰ—ਰਾਗੀਆ ।
ਹੁਣ ਹੋਰ ਕੀ ਤੱਕਣਾ ?
ਤੈਂ ਥੀਂ ਸੁਹਣਾ, ਹੁਣ ਹੋਰ ਕੁਝ ਨਾਂਹ ।
ਨਰ-ਨਾਰੀ ਦੀ ਖਿੱਚ ਜਿਹੜੀ ਭਾਰੀ ਸਾਰੀ ਖਿੱਚਦੀ,
ਸਰੀਰ ਸਾਰੇ ਨੰਗ-ਮੁਨੰਗੇ, ਬਾਹਾਂ, ਟੰਗਾਂ ਨੰਗੀਆਂ, ਛਾਤੀਆਂ ਜਵਾਨੀ ਸਭ
ਉੱਭਰੀਆਂ, ਕੰਬਦੀਆਂ ਕਮਲੀਆਂ, ਜਿਵੇਂ ਸਮੁੰਦਰ ਭਾਰੇ ਦੇਖ
ਨਿੱਕੇ ਚੰਨ ਨੂੰ ।
ਇਹ ਬਾਹਾਂ ਹਿੱਲਣ,
ਇਹ ਟੰਗਾਂ ਨੱਚਦੀਆਂ,
ਸਿਰ ਹਿੱਲਣ ਸਹੰਸਰ ਸਾਰੇ,
ਜਿਵੇਂ ਹਵਾ ਨਾਲ ਕੰਵਲ ਭਾਰੇ,
ਗਰਦਨਾਂ ਹਿੱਲਣ ਜਿਵੇਂ ਕੰਵਲ ਡੰਡੀਆਂ,
ਤੇ ਨਾਰੀਆਂ ਦੀਆਂ ਬਾਹਾਂ ਲਿਪਟੀਆਂ, ਨਰਾਂ ਦੀਆਂ ਕਮਰੀਆਂ ਜਿਵੇਂ ਵੇਲ
ਨਾਲ ਕਲੀਆਂ ਲਿਪਟੀਆਂ,
ਤੇ ਇਹ ਸਭ ਨੱਚਣ ਮਿਲਵੀਆਂ, ਮਿਲਵੀਆਂ, ਲਗ ਸਹੰਸਰ ਲਹਿਰ
ਨਾਚ-ਤਾਲ ਵਿਚ,
ਨੰਗੇ, ਚਿੱਟੇ, ਹੀਰਿਆਂ ਦੇ ਪਾਣੀਆਂ ਦੀਆਂ ਝਲਕਾਂ ਨੱਚਣ ਪੇਚ ਪਾਂਦੀਆਂ ।
ਬਾਹਾਂ ਨੰਗੀਆਂ, ਜੰਘਾਂ ਨੰਗੀਆਂ,
ਨੰਗੀਆਂ, ਨੰਗੀਆਂ, ਰਲ ਮਿਲ ਨੱਚਣ, ਮਿਲਵੀਆਂ, ਮਿਲਵੀਆਂ !
ਕਹਿਰ ਜਿਹਾ ਮੱਚਿਆ ਅਕਾਸ਼, ਪੁਲਾੜ ਕੁਝ ਰਿਹਾ ਨਾਂਹ ਖ਼ਾਲੀ,
ਇਕ ਇਕ ਤੀਵੀਂ ਦੀਆਂ ਲੱਖ ਲੱਖ ਤੀਵੀਆਂ ! ਲੱਖਾਂ ਬਾਹਾਂ, ਲੱਖਾਂ ਹੱਥਾਂ,
ਲੱਖਾਂ ਜੰਘਾਂ, ਲੱਖਾਂ ਸਿਰਾਂ ਵਾਲੇ ਨੱਚਦੇ ਮਰਦ ਤੇ ਤੀਵੀਆਂ, ਅੰਗ
ਸਾਰੇ ਲਹਿਰਾਂ ਹੋ, ਮਿਲਵੀਆਂ, ਮਿਲਵੀਆਂ,
ਪੁਲਾੜ ਸਾਰਾ ਭਰਿਆ,
ਹਾਸੇ ਟੁਰਦੇ ਹੱਸਦੇ ਮਿਲਦੇ ਲੱਖਾਂ, ਲੱਖਾਂ,

ਸਭ ਹਾਸੇ ਮਿਲਵੇਂ, ਮਿਲਵੇਂ, ਖੜਕਦੇ, ਖੜਕਦੇ,
ਦਿੱਸੇ ਕੁਝ ਨਾਂਹ ਪਰ ਨ੍ਰਿਤਯ ਰਾਗ ਹੋਂਵਦਾ, ਖੜਕਦੇ ਸਾਜ਼ ਸਾਰੇ ਵੱਜਦੇ !

ਸ਼ਰੀਰ ਲੱਖਾਂ ਤੁਲੇ ਤੇਰੀ ਬਾਂਸਰੀ ਦੀ ਆਵਾਜ਼ 'ਤੇ
ਕੜੇ, ਕੱਸੇ, ਲਿਸ਼ਕਣ ਨੱਚਦੇ, ਨੱਚਦੇ ਵਾਂਗ ਵਜਦੀਆਂ ਤਾਰਾਂ ਦੇ, ਸਿਤਾਰਾਂ ਦੇ,
ਸਭ ਕੰਬਦੇ ਸੂਰਜ ਦੀ ਖ਼ੁਸ਼ੀ-ਫੁਲੀਆਂ ਸਵੇਰ ਦੀਆਂ ਕਿਰਨਾਂ ਵਾਂਗ, ਸਹੰਸਰ
ਝਣਕਾਰਾਂ, ਲੱਖਾਂ ਝਣਕਾਰਾਂ, ਛਾਣ, ਛਾਣ, ਤਾਣ, ਤਾਣ,
ਝਮਾ, ਝੰਮ ਝਮ, ਥਮਾਂ ਥੰਮ ਥੰਮ,
ਥਰ, ਥਰ ਕੰਬੇ ਅਸਮਾਨ ਸਾਰਾ ਨਾਚ ਨਾਲ,
ਕਾਲ ਸਾਰਾ ਗੂੰਜਦਾ,
ਇਹ ਸਹੰਸਰ-ਨਰ, ਸਹੰਸਰ-ਨਾਰੀ ਦਾ, ਤੇਰੀ ਵੱਜੀ ਬਾਂਸਰੀ ਦਾ ਨਾਚ ਹੈ,
ਨਰ-ਨਾਰੀਆਂ ਵਾਂਗੂ ਵਹਿੰਦੀ ਨਦੀਆਂ ਤੇਰੇ ਸੁਪਨੇ ਦੀਆਂ ਸੁਰਾਂ ਦਾ ਅਲਾਪ ਹਨ,
ਦਿਲ ਲੱਖਾਂ ਧੜਕਦੇ,
ਨੈਣਾਂ ਨੱਚਦੀਆਂ,
ਇਹ ਸਾਰੀ ਥਰਥਰਾਹਟ ਪਿਆਰੀ,
ਤੇਰੇ ਨੰਦ ਲਾਲ ਦੀ ਅੱਖੀਂ ਮੀਟੀ ਅੱਖ, ਵਾਰੀ, ਵਿਚ ਸਾਰੀ, ਨਾਚ ਹੈ !
ਤੈਨੂੰ ਤੱਕ ਕੇ ਉਹ ਨ੍ਰਿਤਯ ਆਚਾਰੀਆ।
ਹੁਣ ਹੋਰ ਕੀ ਤੱਕਣਾ ?
ਤੈਥੀਂ ਸੁਹਣਾ ਹੁਣ ਹੋਰ ਕੁਝ ਨਾਂਹ !

ਮੰਡਲ ਸਾਰੇ ਭਰੇ ਪਏ,
ਰੂਪ ਰੰਗ, ਵੰਨ ਸਾਰਾ ਭਰਪੂਰ,
ਤਾਰੇ ਉਪਰ ਜੜੇ ਚਮਕਦੇ,
ਘਾਹਾਂ ਗਲੇ ਤ੍ਰੇਲ-ਫੁੱਲ ਲਟਕਦੇ,
ਬਾਗਾਂ ਦੀਆਂ ਝੋਲਾਂ ਖ਼ੁਸ਼ੀ ਨੇ ਪਾੜੀਆਂ,
ਸਰਬ ਸਾਵੀ ਮਿੱਠੀ ਉਚਾਈ ਲੈ ਤੁਰਿਆ,
ਚੰਬਾ ਕਿਹਾ ਹੱਸਦਾ, ਮੋਤੀ-ਦੰਦ, ਦੱਸ, ਦੱਸ ਕੇ

ਪੋਸਤ ਦੇ ਫੁੱਲ ਨੇ ਬੱਧੀ ਲਾਲ ਪਗੜੀ,
ਲਾਲ ਚੀਰੇ ਵਾਲਾ ਦੱਸੋ ਕਿਸ ਦਾ ?
ਤੇਰੇ ਨੰਦ ਲਾਲ ਦੀ ਅੱਧੀ ਮੀਟੀ ਅੱਖ ਵਿਚ,
ਹੁਸਨ-ਰਜ ਸਾਰਾ ਅਜ ਹੈ !
ਤੈਨੂੰ ਤੱਕ ਕੇ ਉਹ ਹੁਸਨ ਦੀ ਛਹਿਬਰਾ।
ਹੁਣ ਹੋਰ ਕੀ ਤੱਕਣਾ ?
ਤੈਥੋਂ ਸੁਹਣਾ ਹੁਣ ਹੋਰ ਕੁਝ ਨਾਂਹ !

## ਗੁਰੂ ਅਵਤਾਰ ਸੁਰਤਿ

੧

ਸੂਰਜ ਜੇ ਅੱਖ ਨੂਟੇ,
ਜਗਤ ਮਰਦਾ, ਜੀਵਨ-ਆਸ ਟੁੱਟਦੀ,
ਗੁਰੂ-ਅਵਤਾਰ ਸੁਰਤਿ ਸੂਰਜਾਂ ਦਾ ਸੂਰਜ,
ਸਹੰਸਰ ਨੈਣਾਂ ਬਲਦੀਆਂ !
ਦਿਨ ਰਾਤ ਸੂਰਜ ਨੈਣਾਂ ਤੱਕਦੀਆਂ।
ਮਨੁੱਖ ਸੁਰਤਿ ਜੀਵਦੀ, ਤੱਕ ਤੱਕ ਕੇ, ਕੰਵਲ-ਨੈਣਾਂ, ਸੂਰਜ-ਨੈਣਾਂ
ਸਦਾ ਸਦਾ ਗੱਡੀਆਂ !......

......ਦੀ ਸਹਿਜ-ਸੁਰਤਿ ਪੂਰਣਤਾ,
ਸਰਬ ਸਫਲਤਾ, ਚਰਨ ਧੂੜ ਵਿਚ ਰਿਧੀਆਂ ਸਿਧੀਆਂ,
ਗੁਰੂ ਨਦਰਾਂ ਦੀਆਂ ਤਾਰਾਂ—ਸਹਿਜ ਵਿਚ ਛਿਪੀ ਸਭ ਅਦਭੁਤਤਾ, ਅਗੰਮਤਾ,
ਅਕਾਲਤਾ, ਮਹਾਂਕਾਲਤਾ, ਅਨੰਤਤਾ, ਅਟੱਲਤਾ, ਸਰਵ-ਸਿੱਧਤਾ,

ਗੂੜ੍ਹਤਾ, ਗੂੜ੍ਹ ਭੇਦਤਾ, ਸਦੈਵਤਾ, ਖੁਲ੍ਹੀ-ਡੁਲ੍ਹੀ ਦੀਦਾਰਤਾ, ਨਾਲੇ
ਸਦਾ-ਅਦ੍ਰਿਸ਼ਟਤਾ ।'

ਗੁਰੂ-ਅਵਤਾਰ ਗ਼ਰੀਬੀ ਲਈ ਧੁਰੋਂ,
ਫਿਰ ਜਗ ਸਾਰਾ ਬਣ ਸਿੱਧਾ ਇਕ ਆਦਮੀ
ਇਹ ਰੰਗ ਵਰਤਦਾ,
ਜੋਗੀਆਂ ਵਿਚ ਜੋਗੀ ਉਹ,
ਭੋਗੀਆਂ ਵਿਚ ਭੋਗੀ ਉਹ,
ਗ੍ਰਿਹਸਥੀਆਂ ਵਿਚ ਵੱਡਾ ਗ੍ਰਿਹਸਥੀ ਪਿਆਰ ਦਾਤਾ ਬਖ਼ਸ਼ਦਾ,
ਪਤਾ ਬਸ ਵਧ ਘਟ ਲਗਦਾ, ਰੱਬ ਦੀ ਅਣੋਖਤਾ,
ਆਦਮੀ ਆਦਮੀ ਸਭ ਨੂੰ ਦਿੱਸਦਾ !
ਖਾਵੇ, ਪੀਵੇ, ਸੌਵੇ ਹੋਵੇ ਵਾਂਗ ਆਦਮੀ,
ਗ਼ਰੀਬੀ ਕੱਟੇ, ਅਮੀਰੀ ਪੀਰੀ ਸਭ ਝਾਗਦਾ,
ਦੁਖੇ, ਦਰਦੇ, ਅਰਦਾਸ ਕਰੇ, ਰਵੇ, ਵਰਤੇ ਵਾਂਗ ਆਦਮੀ !

ਦੁਖ, ਸੁਖ, ਧੁੱਪ, ਛਾਂ ਲੰਘੇ ਸਾਰੀ,
ਜਿਰਾਂਦ ਭਾਰੀ, ਸਵ੍ਹੈ ਸਭ ਕੁਝ, ਮਹਾਨ ਆਦਮੀ ।

ਸਿਪਾਹੀ ਇਕੱਲੀ ਹੰਕਾਰ ਦਸ ਆਇਆ ਹਾਂ,
ਫ਼ੌਜ ਨਾਲ ਮਿਲਿਆਂ ਉਹੋ ਸੁਰਤਿ ਸਿੱਖ ਦੀ,
ਪਰ ਸੁਰਤਿ ਸਾਰੀ ਬੱਝੀ ਹਾਲੇ ਹੁਕਮ—ਫਿਰਦੀ,
ਹੁਕਮ ਪਾਲਦੀ, ਹੁਕਮ ਹਾਲੇ ਨਾ ਜਾਣਦੀ,
ਹੁਕਮ ਪਿਆਰਦੀ, ਸੁਖਾਰਦੀ, ਹੁਕਮ ਪਾਲੱਸਦੀ,
ਹੁਕਮ ਮੰਗਦੀ, ਹੁਕਮ ਲੈਂਦੀ, ਹੁਕਮ ਦੀ ਬੰਦੀ ।

ਫ਼ੌਜਾਂ ਸਹੰਸਰਾਂ ਦੀ ਇਕਠਵੀਂ ਸੁਰਤਿ,
ਮਿਲਵੀਂ ਸੁਰਤਿ, ਨਾਲ ਮਿਲੀ,
ਵੱਖਰੀ—ਸੁਰਤਿ ਜਰਨੈਲ—ਸੁਰਤਿ ਉਤੇ ਚਲਦੀ,

ਫ਼ੌਜਾਂ ਲੱਖਾਂ ਦੀ ਸੁਰਤਿ ਉਹ ਹਿਲਦੀ,
ਪਰ ਅਹਿਲ ਇਕ ਟਿਕਾਉ ਉਹਦਾ ਆਪਣਾ,
ਉਥੇ ਹੁਕਮ ਵੱਸਦਾ,
ਭਵਵੱਟੇ ਜਿਹਦੇ ਦੀ ਨਿੱਕੀ ਜਿਹੀ ਸੈਨਤ ਵਿਚ ਦੋਵੇਂ ਵਸਦੀਆਂ, ਪ੍ਰਲੈਆਂ
ਤੇ ਅੰਮ੍ਰਿਤਤਾਂ !
ਤੇ ਉਸ ਖੁਲ੍ਹੀ ਪੇਸ਼ਾਨੀ ਨੂੰ ਹੁਕਮ ਦੀ ਖ਼ਬਰ ਸਾਰੀ, ਹੁਕਮ-ਸੁਰਤਿ ਚਮਕਦੀ
ਇਸ ਸੁਰਤਿ-ਦੇਸ਼ ਵਿਚ,
ਅਣਡਿੱਠੇ ਲੋਕਾਂ ਦੀ ਦਮਬਦਮ ਚਿੱਠੀ-ਪੱਤਰ ਆਣ, ਜਾਣ, ਦਮਬਦਮ ਇਲਾਹੀ
ਡਾਕ ਚਲਦੀ !

ਇਥੇ ਲੱਖਾਂ ਬ੍ਰਹਮੰਡਾਂ, ਖੰਡਾਂ ਦੀ ਲੋੜ, ਤੋੜ, ਦੀ ਸਭ-ਜੋੜ ਠਿਕਵੀਂ !
ਇਸ ਮੱਥੇ ਸੁਹਣੇ ਵਿਚ ਸਭ ਸਿਆਣ ਵਸਦੀ, ਇਥੇ ਸਭ ਤ੍ਰਾਣ ਵਸਦੀ,
ਇਸ ਦੇ ਇਸ਼ਾਰੇ ਦੇਵੀ, ਦੇਵਤੇ ਉਡੀਕਦੇ, ਉੱਡਦੇ ਜਿਵੇਂ ਡਾਰ ਇਕ ਲਾਲ
ਪਰਾਂ ਵਾਲੀਆਂ, ਚਿੱਟੀਆਂ ਘੁੱਗੀਆਂ ਦੀ ਕੂਕਦੀ—ਗੁਰੂ-ਗੁਰੂ-ਗੁਰੂ !

ਫ਼ੌਜਾਂ ਹੁਕਮ ਲੈਣ, ਦੇ ਨਾਂਹ ਸਕਦੀਆਂ, ਜਰਨੈਲ ਸੁਰਤਿ ਦੱਸਦੀ ?
ਖ਼ਬਰ ਸਾਰੀ ਵਾਲੀ,
ਹੁਕਮ ਸਾਰੇ ਵਾਲੀ,
ਸੁਰਤਿ ਗੁਰੂ ਅਵਤਾਰ ਦੀ ।
ਇਹ ਸਹੰਸਰ ਨੈਣੀ,
ਸਹੰਸਰ ਬਾਹੂਈ,
ਮਿਹਰਾਂ ਨਾਲ, ਸਿਖ ਸੁਰਤਿ ਪਾਲਦੀ ।
ਦਿਨ ਰਾਤ ਮਾਂ-ਮਜੂਰੀ ਕਰਦੀ ਪੂਰੀ-ਪਿਆਰ ਦੀ,
ਪਿਆਰ-ਪਹਿਰੇ ਦਿੰਦੀ,
ਸੁੱਤਾ ਹੋਵੇ ਸਿਖ, ਗੁਰੂ ਜਾਗਦਾ,
ਭੁੱਲਾ ਹੋਵੇ ਸਿੱਖ, ਗੁਰੂ ਵੜ ਦਿਲ ਉਹਦੇ,
ਸਿਖ-ਪ੍ਰਾਣ ਕੱਸਦਾ,

ਖਿੱਚਦਾ, ਸਿਖ ਨੂੰ ਪ੍ਰੀਤ-ਪੀੜ ਪੀੜਦਾ,
ਗੁਰੂ ਆਵੇਸ਼ ਦਾ ਹੜ੍ਹ ਟੋਰਦਾ,
ਸਿਖ ਦੀ ਰੂਹ ਦੇ ਅੱਗੇ ਪਿੱਛੇ ਚੜ੍ਹੀ ਦੀਵਾਰ ਤੋੜਦਾ, ਬਾਰੀਆਂ ਖੋਹਲ ਅੰਦਰ
ਵੜਦਾ, ਮਲੋਂ ਮਲੀ, ਜ਼ੋਰੋ ਜ਼ੋਰੀ, ਜਾਂਦਾ ਧੱਸਦਾ,
ਸਿਖ ਨੂੰ ਪਿਆਰ ਦੀ ਬਹੁਲਤਾ ਵਿਚ ਬੇਬੱਸ ਕਰਦਾ, ਮਾਰਦਾ, ਪਿਆਰ
ਡੋਬ ਦੇਂਵਦਾ।

੨

ਗੁਰੂ-ਅਵਤਾਰ ਅਥਾਹ ਸਾਗਰ,
ਚੁੱਪ, ਬੇਅੰਤ, ਬੇਨਿਆਜ਼ ਸਾਈਂ,
ਹੱਸੀ ਨਰਮ, ਨਰਮ, ਬੋਲ ਮਿੱਠੇ ਮਿੱਠੇ,
ਚਰਨ ਕੰਵਲ ਦੀ ਛੁਹਾਂ ਵਿਚ ਮਿਹਰਾਂ ਵੱਸਦੀਆਂ,
ਕੇਵਲ ਇਕ ਨਾਮ ਦੱਸਦਾ, ਸਤਿਨਾਮ ਆਖਦਾ, ਬੋਲੋਂ ਵਾਹਿਗੁਰੂ !
ਗੀਤਾ ਦੀ ਮੈਂ ਆ ਏਥੇ ਚੁੱਪ ਖਾਂਦੀ,
ਇਥੇ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਉੱਠਦੀ,
ਮੈਂ, ਮੈਂ ਕੋਈ ਨਾ ਕੂਕਦਾ,
ਬ੍ਰਹਮ ਸੱਤਾ ਨਿਰੋਲ ਮਨੁੱਖ-ਰੂਪ ਬੈਠੀ ਚੁੱਪ-ਬੋਲਦੀ, ਚੁੱਪ-ਵੇਖਦੀ, ਚੁੱਪ-
ਸ਼ਬਦ ਗਾਉਂਦੀ,
ਸੱਤਾ ਸਾਰੀ ਇਥੇ,
ਸਭ ਕੁਝ ਇਹ, ਇਥੇ
ਕੁਲ ਇਹ, ਇਥੇ
ਜੁਜ਼ ਇਹ, ਇਥੇ
ਸੁਣਨ ਬੋਲਣ ਵਾਲਾ ਇਕ ਇਹ,
ਬੋਲੇ ਕਿਉਂ ? ਸੁਣਨ ਵਾਲਾ ਕਿਥੇ ਹੋਰ ਕੋਈ ?
ਦਰਸ਼ਨ, ਦੇਖਣ ਵਾਲਾ, ਦਿੱਸਣ ਵਾਲੀ ਚੀਜ਼ ਤੇ ਅਚੀਜ਼ ਵਾਹਿਗੁਰੂ,
ਰਚਨ ਹਾਰ, ਰਚਨਾ, ਵਖ ਕੁਝ ਨਾਹਿ, ਸਭ ਵਾਹਿਗੁਰੂ,

ਗੀਤ ਗਾਣਾ ਬਣਦਾ, ਕੀਰਤਨ ਸੋਭਦਾ, ਵਾਹਿਗੁਰੂ ਗੂੰਜ ਨਿਰੋਲ ਉਹਦਾ
ਨਾਮ ਹੈ !
ਇਸ ਰਾਗ ਰੰਗ ਵਿਚ 'ਮੈਂ' 'ਮੈਂ' ਸਭ ਕਰੂਪ ਦਿੱਸਦੀ, ਕਰੂਪ ਹੁੰਦੀ, ਸ਼ਰਮਾਂਦੀ,
ਨੱਸਦੀ, ਭੈੜੀ, ਭੈੜੀ, ਫਿੱਕੀ, ਫਿੱਕੀ, ਪੈ ਪੈ ਕੇ,
ਇੱਥੇ ਅਗੰਮ ਦਰਬਾਰ ਉੱਚਾ,
ਇਥੇ ਸੱਚ-ਰਸ ਵਰਤਦਾ,
ਨਾਮ ਰਸ ਵਾਹਿਗੁਰੂ,
ਨੀਵੀਂ ਨੀਵੀਂ ਗੱਲ ਹੋਰ ਸਭ ਬੇਅਦਬੀ !

੩

ਗੀਤਾ ਬੋਲੀ ਮੈਂ —
ਹੈਵਾਨ—ਹੰਕਾਰ ਤਲ੍ਹੋਂ ਬੋਲਿਆ 'ਮੈਂ' !
ਕੌਣ ਪਛਾਣੇ ਕ੍ਰਿਸ਼ਨ-ਮੈਂ ਹੋਰ, ਇਹ ਉਹ ਨਹੀਂ ਹੈ,
'ਵਾਜ ਇਕ ਕਾਲਾ—ਅੱਖਰ ਇਕ,
ਧੁਨੀ ਉਹੋ ਗੂੰਜਦੀ,
ਤੇ ਕਾਲ—ਗ੍ਰਸਿਆ ਮਨ ਬੋਲਦਾ ਠੀਕ ਇਕੋ ਹੈ,
ਅਰਜਨ ਦੀ ਅਸਚਰਜਤਾ ਭਗਤੀ,
ਅਜ—ਜਗ ਰਹੀ ਨਹੀਂ ਹੈ,
ਅਸਲੀ ਗੱਲ ਉਹ ਵਿਸ਼ਾਲ ਮੂਰਤ ਸਾਰੀ ਇਕ ਨਿੱਕੇ ਸਾਧੋ ਕਾਲੋਂ ਕ੍ਰਿਸ਼ਨ
ਵਿਚ ਬਸ ਉਹੋ ਸੱਚ ਸਾਰਾ ਬਾਕੀ ਫਲਸਫ਼ਾ, ਤੇ ਉਹੋ ਕੂੜ ਦਿੱਸਦਾ !
ਜਾਦੂ ਸਿਰ ਚੜ੍ਹ ਬੋਲਦਾ !
ਕਵੀ ਉੱਚੇ ਲੱਖ ਬ੍ਰਹਮ—ਸੱਤਾ ਦੀ ਵਿਸ਼ਾਲ ਅਨੰਤ ਚੁੱਪ ਵਿਚ ਰਸ ਲੀਣ
ਹੋ ਰਸ ਪੀ, ਪੀ, ਕਦੀ, ਕਦੀ, ਕੁਝ ਬੋਲਦੇ,
ਉਨ੍ਹਾਂ ਦੀ ਰਸੀਲੀ ਅੱਖ ਕੁਝ ਦੇਖਦੀ,
ਉਨ੍ਹਾਂ ਦਾ ਦਿਲ ਚੰਗਾ ਕਦੀ ਹੋਂਵਦਾ ਸਭ ਨੂੰ ਮੈਂ ਮੈਂ ਆਖਦੇ ।
ਇਹ ਕਵੀਆਂ ਰੰਗੀਲਿਆਂ, ਰਸੀਲਿਆਂ ਦੀ ਮੈਂ, ਬ੍ਰਹਮ—ਸੱਤਾ ਦੇ ਰਸ ਦੀਆਂ

ਝਲਕਾਂ, ਝਾਵਲੇ, ਇਹ ਕੀ ਸੰਵਾਰਦੇ ?
ਇਹ ਨਿਰੇ ਕਵੀ-ਦਿਲਾਂ 'ਤੇ ਪੈਣ ਵਾਲੀ ਫੁਹਾਰ ਵੇ !
ਲੋਕੀਂ ਹੋਰ ਹੋਰ ਸਮਝਦੇ,
ਹੰਕਾਰ ਅਗੇ ਵਧਦਾ,
ਬੇਰਸ ਉਹੋ ਹੇਕਾਂ ਲਾਉਂਦਾ,
ਬੇਰਸ ਹੋ ਡਿੱਗਦਾ, ਢਹਿੰਦਾ,
ਪਰ ਮਨ ਆਖ ਠੀਕ ਕੀ ਗੀਤਾ ਕਦੀ ਕੂੜ ਆਖਦੀ ?
ਕਵੀ-ਕਥਨਾਂ ਵਿਚ ਵੜ,
ਰਸ ਪੀਣ, ਰਸ ਥੀਣ, ਰਸੀਣ ਦਾ, ਅੰਦਰੋਂ ਅੰਦਰ ਇਕ ਸਵਾਦ ਹੈ,
ਪਰ ਨਸ਼ੇ ਭਰੇ ਵੇਲੇ ਦੀ ਇਕ ਬੁਹਕ ਉਹ, ਜਿਵੇਂ ਖ਼ੁਸ਼ੀ ਦੀ ਚੀਖ ਵੱਜਦੀ,
ਕਵੀ ਬੁਹਕ ਅਕਾਸ਼ ਬਾਨੀ ਨਹੀਂ ਹੈ,
ਗੁਰੂ ਅਰਜਨ ਦੇਵ ਨੇ ਗ੍ਰੰਥ ਨਹੀਂ ਚਾਹੜੀ ਹੈ, ਲੋਕੀਂ ਇਸ ਬੁਹਕ ਨੂੰ ਫੜ ਫੜ ਕੁੱਟਦੇ, ਨਸ਼ਾ ਪੀਣਾ ਨਹੀਂ ਨਸ਼ੇ ਦੇ ਅਸਰ ਨਿਰੇ ਥੀਂ ਦਾਰੂ ਕੱਢਣ ਦੀ ਕਰਦੇ,
ਪਰ ਨਸ਼ਾ ਅਸਰ ਵਿਚ ਨਹੀਂ ਹੈ
ਨਸ਼ਾ ਆਂਦਾ ਸੁਰਤਿ ਜਦ ਪਿਆਲਾ ਆਕਾਸ਼ੀ ਕਦੀ ਕੋਈ ਪੀ ਲੈ,
ਸੋ ਕਵੀ ਰਚਨਾ ਨਸ਼ੇ ਵੇਲੇ ਦੀ ਚੀਜ਼ ਹੈ,
ਵੇਲੇ ਵੇਲੇ ਦੀ ਸੋਭ ਹੈ; ਇਸ ਨੂੰ ਪਿਆਰਨਾ ਜਦ ਨਸ਼ਾ ਕੋਈ ਪੀ ਲੇ !

ਉਪਨਿਖਦਾਂ ਦੀ ਬ੍ਰਹਮ-ਵਿੱਦਿਆ ਨੂੰ ਪ੍ਰਣਾਮ ਸਾਡਾ, ਬ੍ਰਹਮ-ਸੱਤਾ ਸਾਰੀ ਗੁਰੂ-ਅਵਤਾਰ ਦੀ ਸੁਰਤਿ ਮੂਰਤੀ,
ਉਥੋਂ ਦਿੱਵਯ ਵਿੱਦਿਆ ਮਨੁੱਖ ਮਨ ਵਲ ਕਰ ਰੁਖ਼ ਟੁਰੀ ਹੈ,
ਉਸ ਵੇਲੇ ਮਨੁੱਖ ਸੁਰਤਿ,
ਅਨੰਤ ਅਸਚਰਜ ਨਾਲ ਭਰ ਉੱਠੀ,
ਕਿਸੇ ਅਕਹਿ ਖੇੜੇ, ਆਵੇਸ਼ ਦਾ ਭਾਗ ਸਾਰਾ ਆਗਮਨ ਹੈ।
ਉਸ ਨੂੰ ਫਲਸਫ਼ਾ ਬਣਾਉਣਾ ਗੀਤਾ ਦੀ ਭੁੱਲ ਹੈ,
ਇਹ ਭੁੱਲ ਆਖ਼ਰ ਹੁਣ ਜਾ ਵੱਜਦੀ ਬੁੱਢੇ ਉਪਨਿਖਦ ਦੇ ਸਿਰ 'ਤੇ,

ਪੁਰਖ ਸੂਕਤ ਦਾ ਅਗੰਮ ਗੀਤ ਹਾਏ ! ਕਿੰਜ ਗੂੰਜਦਾ,
ਮਨੁੱਖ ਦਾ ਭਰਿਆ ਦਿਲ ਸਿਫ਼ਤ ਸਲਾਹ ਕਰਤਾਰ ਵਿਚ ਫਟਦਾ,
ਹਾਂ, ਰੱਬ ਆਪ ਬੋਲਦਾ,
ਬ੍ਰਹਮ-ਗਿਆਨ ਨੂੰ ਪ੍ਰਣਾਮ ਹੈ !

■

ਪਰ ਗੁਰੂ-ਅਵਤਾਰ ਸੁਰਤਿ
ਵੀ ਅੰਦਰ ਥੀਂ ਵੀ ਅੰਦਰ,
ਕਿਸੇ ਅਥਾਹ, ਅਸਗਾਹ,
ਜੀਵਨ ਦੀ ਹਾਲਤ ਦਾ ਸਾਰ
ਸਿਫ਼ਤ ਗੀਤ ਹੈ,
ਗੁਰੂ ਪਿਆਰੇ ਨੂੰ ਵੇਦ ਰਿਚਾ ਗਾਉਂਦੀ,
ਇਹ ਹਾਲਤ, ਕੋਈ ਅਕਹਿ ਸਿਫ਼ਤ-ਗੀਤ ਦੀ ਲਖਤਾ ਥੀਂ ਵੀ ਸਦਾ ਪਰੇ
ਦੂਰ, ਤੇ ਹੋਰ ਦੂਰ ਵੱਸਦੀ,
ਗੁਰੂ-ਸੁਰਤਿ ਦੀ ਸਿਫ਼ਤ,
ਸਾਰੇ ਉਪਨਿਖਦ ਗਾਉਂਦੇ,
ਹੋਕਾਂ ਬਹੁੰ ਸਾਰੀਆਂ ਹੋਰ ਵਿਚ,
ਪਰ ਨਿਰੋਲ ਸੋਨੇ ਦੀ ਧਾਰੀ ਵਗੀ ਹੈ !
ਪੁਰਖ-ਕਰਤਾਰ ਨਾਮ ਸੋਹਣਾ,
ਬ੍ਰਹਮ-ਵਿੱਦਿਆ ਗੁਰੂ ਛਾਤੀ ਦੱਬੀ ਜਵਾਹਰਾਤ ਦੱਸੀ ਹੈ।

ਇਥੇ ਆਣ ਕਲਮ ਟੁੱਟਦੀ
ਲੂਣ ਦੀ ਪੁਤਲੀ ਜਾਣੇ ਭਾਵੇਂ ਗੁੰਮ ਕੇ ਸਾਰੀ,
ਪਰ ਆਖੇ ਕੀ ਸਾਗਰ ਦੀ ਥਾਹ ਕਿੰਨੀ ਹੈ,
ਮੁੜੇ ਕੌਣ ਦੱਸਣ ਲੂਣ ਸਾਰਾ ਘੁਲਦਾ,

ਹੰਕਾਰ ਕੀ ਦਸੇ ਸੁਰਤਿ ਕੀ ?
ਸੁਰਤਿ ਕੀ ਦੱਸੇ, ਹੁਕਮ ਕੀ ?

ਸਿਪਾਹੀ ਜਰਨੈਲ ਹੋਣ ਥੀਂ ਪਹਿਲਾਂ ਹੀ ਹੁਕਮ ਕਰੇ ਵੀ ਤੇ ਮੰਨੇ ਕੌਣ ?
ਸਿਆਣਾ ਫਿਰ ਕਰੇ ਕਿਉਂ ?

ਸੱਚ ਹੈ ਧੱਕ, ਧੱਕ,
ਸਿੱਖ-ਸੁਰਤਿ ਗੁਰੂ-ਸੁਰਤਿ ਹੋਂਵਦੀ,
ਵਾਹ ਵਾਹ ਗੁਰੂ ਗੋਬਿੰਦ ਸਿੰਘ, ਆਪੇ ਗੁਰੂ ਚੇਲਾ ਹੈ।
ਪੁੱਤ ਇਕ ਦਿਨ ਜ਼ਰੂਰ ਪਿਉਂ ਬਣਨਾ,
ਪਰ ਚੇਲਾ-ਸੁਰਤਿ ਕੱਚੀ, ਹੌਲੇ ਹੌਲੇ ਪੱਕਦੀ,
ਸਾਹਿਬ ਆਖਦੇ—ਤੇਲ ਸਰ੍ਹਿਉਂ ਵਿਚ ਹੈ, ਪਰ ਕੱਚੀ ਪੀੜਨ ਵਿਚ ਤੇਲ ਨਹੀਂ,
ਸੋ ਗੁਰੂ-ਸੁਰਤਿ ਜਾਣਦੀ,
ਗੁਰੂ-ਸੁਰਤਿ ਕੀ ਹੈ,
ਕਿਰਤਮ ਕੀ ਜਾਣੇ ਭੇਤ ਕਰਤਾਰ ਦਾ ?

ਕਵੀ ਸਾਰੇ ਜਹਾਨ ਦੇ,
ਉਸੇ ਸੁਰਤਿ ਦੀਆਂ ਲਿਸ਼ਕਾਂ, ਝਲਕੇ, ਝਾਵਲੇ ਪਾ, ਉਸ ਨੂੰ ਗਾਉਂਦੇ,
ਗੀਤ ਸਭ ਸਿਫ਼ਤ ਹੈ, ਸ਼ਬਦ ਰੂਪ ਦਾ,
ਬਾਣੀ ਦੀ ਸੁਹਣੱਪ ਦੀ ਝਲਕ ਪਾ ਮਸਤ ਹੋਣ, ਖ਼ੁਸ਼ੀ ਚੀਖਾਂ ਦੇਂਵਦੇ !
ਕਿਰਤਮ-ਗਲੇ ਦੀ ਆਵਾਜ਼ ਸਾਰੀ ਅਨੰਦ ਚੀਖ ਹੈ ਪਾ ਕੇ ਦਰਸ਼ਨ ਉਸ ਸੋਹਣੇ
ਪਿਆਰ ਦਾ,
"ਗੇਇਟੇ" ਜਰਮਨੀ ਦਾ ਗਾਉਂਦਾ, ਮਿੱਠਾ, ਉਹ ਕਵੀ ਗੁਰੂ ਸੁਰਤਿ ਦਾ,
ਫ਼ਰਾਂਸ ਦਾ "ਥੋਰੋ" ਪੀਂਦਾ ਰਸ ਗੀਤਾ, ਉਪਨਿਖਦ ਕਾਵਯ ਦਾ,
"ਐਮਰਸਨ" ਤੇ "ਵ੍ਹਿਟਮੈਨ" ਇਸੇ ਕਾਵਯ ਰਸ 'ਤੇ ਮੋਹੇ ਪਏ,
ਇਨ੍ਹਾਂ ਕਵੀਆਂ ਵਿਚ ਹਨ ਸਿੱਖ-ਸੁਰਤਾਂ ਦੀਆਂ ਰਮਕਾਂ, ਦੂਰ ਕਦੀ ਕਦੀ
ਵੇਖਦੀਆਂ ਗੁਰੂ-ਸੁਰਤਿ ਦੇ ਲਿਸ਼ਕਾਰੇ ਕਰਾਰੇ।

"ਨਿਤਸ਼ੇ" ਨੂੰ ਝਲਕਾ ਜ਼ਰਾ ਹੋਰ ਤਾਢਾ ਵਜਿਆ ਸੁਰਤਿ ਕਿਸੇ ਭਾਰੀ
ਬਲਕਾਰ ਦਾ,

ਉਹਦਾ ਆਖ਼ਰ ਪਾਗਲ ਹੋਣਾ ਦਸਦਾ,
ਪਰ ਮੋਹਿਤ ਹੋਇਆ, ਸਿੱਖ-ਸੁਰਤਿ ਵਿਚ, ਗੁਰੂ-ਸੁਰਤਿ ਥੀਂ ਚਲੇ ਕਿਸੇ ਹੜ੍ਹ
ਉਪਰ,
ਸਮਝਦਾ, ਆਖਦਾ, ਇਹ ਹੜ੍ਹ ਸਾਰੀ ਸੁਰਤਿ ਹੈ,
ਬਲ ਹੈ, ਰੂਹ ਹੈ,
ਧਰਮ, ਕਰਮ ਇਹੀ,
ਫੜ ਕੁਹਾੜਾ ਪੁਰਾਣੇ ਬੁੱਤ ਚੀਰਦਾ,
ਦੂਜਾ ਗੁਸੇ ਵਾਲਾ ਪਰਸੁਰਾਮ ਹੈ,
ਪਰ ਅਵਤਾਰ-ਸੁਰਤਿ ਦੇ ਦਰਸ਼ਨਾਂ ਥੀਂ ਵਾਂਜਿਆਂ,
ਆਏ ਆਵੇਸ਼ ਨੂੰ ਵੀਟਦਾ

ਪੰਜਾਬ ਦਾ ਮੁਹੰਮਦ 'ਇਕਬਾਲ' ਸਾਡਾ ਯਾਰ,
ਬੈਠਾ ਦੇਖ ਕੋਈ ਹੋਰ ਝਾਵਲਾ,
ਇਹਦੀ ਅੱਖ ਵਿਚ 'ਨਿਤਸ਼ੇ' ਦਾ ਨਜ਼ਾਰਾ ਵੀ ਖੁਭਦਾ,
ਨਾਲੇ ਖੁਭਦੀ ਸਾਧ ਦੀ ਕੋਮਲਤਾ,
ਨਾਲੇ ਕਿਸੇ ਅਣਡਿੱਠੀ ਥਾਂ 'ਤੇ ਉਹਦਾ ਸਿੱਖ-ਆਵੇਸ਼ ਸਾਰਾ,
ਬੈਠਾ ਚੁੱਪ ਹੋ ! ਆਖ਼ਰ ਸ਼ਾਇਰ ਹੈ ਪੰਜਾਬ ਦਾ,
ਇਉਂ ਇਸ ਵਾਂਗੂ ਕਿਉਂ ਹੋਰ ਕੋਈ ਮੁਸਲਮਾਨ ਸ਼ਾਇਰ ਕਦੀ ਨਾ ਕੂਕਿਆ !
ਖੁਭਦਾ ਉਹਦਾ ਦਿਲ ਵਿਚ ਪਿਆਰ ਭਰਾ, ਭਰਾ ਦਾ,
ਸੇਵਾ ਦਾ, ਪਿਆਰ ਦਾ ਭਾਵ ਵਾਚਦਾ ਕੁਰਾਨ ਸ਼ਰੀਫ਼ ਵਿਚ,
ਮਨੁੱਖ, ਮਨੁੱਖ ਦੀ ਬਰਬਰਤਾ ਵੇਖਦਾ,
ਨਾਲੇ ਵੇਖਦਾ ਸਾਦੇ ਸਿਧੇ ਹੁਸ਼ ਲੋਕ ਅਰਬ ਦੇ,
ਬਣੇ ਸਨ ਕਿਹੇ ਸਿੱਖ ਸੁਹਣੇ ਰਸੂਲ ਦੇ,
ਤਾਕਤ ਵੇਖਦਾ ਇਕ ਇਨਸਾਨ ਦੀ,
ਤੇ ਵੇਖਦਾ ਅਰਬ ਨੇ ਦੁਨੀਆਂ ਸਾਰੀ ਫ਼ਤਹਿ ਕੀਤੀ,
ਰਸੂਲ ਦਾ ਪਿਆਰ ਜਿਹਾ ਖਾਇ ਕੇ,
ਇਹ ਫ਼ੌਜ ਵੇਖਦਾ,

ਇਹ ਜਰਨੈਲ ਵੀ,
ਪਰ ਧਾਗੇ ਖ਼ਿਆਲਾਂ ਦੇ ਗੁੰਝਲ ਖਾਉਂਦੇ,
ਕੁਝ ਉਸ ਨੂੰ ਨਿਰਾ ਫ਼ਲਸਫ਼ਾ ਸੱਟ ਮਾਰਦਾ,
ਕੁਝ ਮਨੁੱਖ-ਇਤਿਹਾਸ ਦੀ ਗਵਾਹੀ ਕੂੜੀ ਸੱਚੀ ਲਗਦੀ,
ਇਤਿਹਾਸ ਕੂੜ ਸਦਾ ਸਾਰਾ, ਸਭ ਗੱਲ ਬਾਹਰ, ਬਾਹਰ ਦੀ,
ਗੁਰ ਸਿੱਖੀ ਵਿਚ ਜਿਹੜੀ ਅੰਦਰ ਦੀ ਗੱਲ ਉਹ ਸਾਫ਼ ਨਾਂਹ ਉਹਦੇ ਸਾਹਮਣੇ,
ਹੁਕਮ ਖੇਡ ਦੇ ਰੰਗ ਉਹਦੀ ਅੱਖ ਦੇ ਉਹਲੇ,
ਸਿਪਾਹੀ ਤੇ ਜਰਨੈਲ ਨੂੰ ਬਰਬਰ ਜਿਹਾ ਵੇਖਦਾ,
"ਈਗੋ", "ਅਹੰਮ" ਨੂੰ ਸੁਰਤਿ ਪਛਾਣਦਾ,
ਚੱਕਰ ਖਾਂਦਾ, ਕਦੀ ਹੰਕਾਰ ਨੂੰ ਸਿਧਾ ਕਰ ਉਸ ਨੂੰ ਸੁਰਤਿ ਆਖਦਾ;
ਕਦੀ ਸੁਰਤਿ ਨੂੰ ਆਖੇ ਨਸ਼ੀਲੀ ਉਹ ਕਿਉਂ ਹੈ,
      ਜਾਗਦੀ, ਗਰਜਦੀ ਸ਼ੇਰ ਵਾਂਗੂ ਕਿਉਂ ਨਹੀਂ ?
ਨਾਲੇ ਆਖੇ ਮੁਸਲਮਾਨੀ ਕੇਵਲ ਪਿਆਰ ਹੈ,
ਨਾਲੇ ਆਖੇ ਸੁਰਤਿ ਖਾਹਿਸ਼ਾਂ ਦੀ ਰੋਟੀ ਖਾ ਪਲਦੀ,
      ਵਧਾਉ ਖ਼ਾਹਿਸ਼ਾਂ, ਵਧੋ ਅਗੇ, ਮੈਂ ਮੈਂ ਆਖਦੇ।
ਹੰਕਾਰ ਸੁਰਤਿ ਦੇ ਭੇਤ ਦਾ ਪਤਾ ਨਾਂਹ,
ਗੱਲ ਖੋਹਲ; ਖੋਹਲ ਨੱਪਦਾ, ਮੁਕਦੀ ਨਾਂਹ, ਵੜਦੀ ਮੁੜ ਉਥੇ,
      ਜਿਥੋਂ ਉਹ ਕਢਣ ਦੀ ਕਰਦਾ,
ਠੀਕ ਇਹ ਵੀ ਕੁਝ ਕੁਝ ਹੈ,
ਗੱਲਾਂ ਇਹ ਸਭ ਕੁਝ ਕੁਝ ਹਨ ਵੀ ਮਿਲਵੀਆਂ, ਮਿਲਵੀਆਂ,
ਅਕਲ ਇਨ੍ਹਾਂ ਨੂੰ ਪੂਰਾ ਖੋਹਲ ਨਾ ਸਕਦੀ, ਸਿਦਕ ਖੁਹਲਦਾ, ਸੁਰਤਿ ਆਪੇ
      ਪਛਾਣਦੀ, ਕਹਿਣ ਦੀ ਲੋੜ ਨਾਂਹ,
ਕਹਿਣ ਕੁਹਾਣ ਦੀ ਥਾਂ ਨਾਂਹ,
ਵੇਲੇ, ਵੇਲੇ ਦੀ ਖੇਡ ਕੋਈ,
ਹਾਂ ਵੀ, ਨਾਂਹ ਵੀ, ਗੱਲ ਵਿਚੋਂ ਅਸਲਾਂ ਹੋਰ ਹੈ ! ਹੋਰ ਵੀ !

੪

## ਹੰਕਾਰ ਤੇ ਸੁਰਤਿ ਦੀ ਜਨਮ-ਕਥਾ

ਪਰ ਸੁਰਤਿ ਚੀਜ਼ ਰੱਬੀ
ਹੰਕਾਰ ਮਾਦੇ ਦੀ ਇਕ ਉੱਭਰਵੀਂ, ਹਾਲਤ ਜਿਹੀ,
'ਸਿਵਨਬਰਨ" ਜਿਸ ਨੂੰ, "ਡਾਰਵਨ" ਜਿਸ ਨੂੰ ਜੀਵਨ ਮੈਂ ਗਾਉਂਦੇ
ਉਹ ਨਿਰਾ, ਨਿਰੋਲ ਠੀਕ ਹੰਕਾਰ ਹੈ, ਇਹ ਸਥੂਲ ਜਗ ਠੀਕ ਇਕ ਵਿਸ਼ਾਲ
ਮਾਦਾ ਜਦ ਦਾ ਵੱਡਾ ਡਰਾਉਣਾ ਹੰਕਾਰ ਏ,
ਇਹਦੇ ਦੰਦ ਤੇ ਪੰਜੇ ਸ਼ੇਰ ਦੇ, ਮੁੜ ਮੁੜ ਖਾਣਾ ਮ੍ਰਿਗਾਂ ਪੰਛੀਆਂ,
ਜ਼ੋਰ ਵਾਲਾ ਦਿੱਸਦਾ,
ਇਹ ਸਬਲ ਬ੍ਰਹਮ ਇਨ੍ਹਾਂ ਨੂੰ ਮਾਰਦਾ,
ਸਬਲ ਬ੍ਰਹਮ ਬੱਸ ਮਾਦੀ, ਵੱਡੀ, ਮੋਟੀ, ਡਾਢੀ, ਭਾਰੀ ਇਕ ਮੈਂ ਹੈ,
ਲੋਕੀਂ ਇਸ ਨੂੰ ਕੂਕ, ਕੂਕ, ਸਮਝਣ ਇਹ ਭਜਨ ਹੈ,
ਬ੍ਰਹਮ ਸੱਤਾ ਇਹ ਨਹੀਂ,
ਸ਼ੰਕਰ ਜੀ ਠੀਕ ਆਖਦੇ !
ਸਬਲ ਬ੍ਰਹਮ ਇਕ ਮਾਇਆ ਹੈ, ਭੁਲੇਖਾ ਹੈ ਮ੍ਰਿਗ ਤ੍ਰਿਸ਼ਨਾਂ ਵਾਂਗ ਅੱਖ ਦੀ
ਗ਼ਲਤ-ਦੀਦ ਜਿਹੀ, ਤ੍ਰੈ-ਕਾਲ ਨਾ ਹੀ ਹੋਈ ਹੈ, ਨਾ ਕਦੀ ਹੋਵਸੀ,
ਡਾਰਵਨ ਤੇ ਸਿਵਨਬਰਨ ਤੇ ਹਿੰਦੂ ਵੀ ਢੱਠੇ, ਭੱਜੇ ਗੁੰਝਲਾਂ ਮਨ ਦੀਆਂ
ਵਿਚ ਫਸੇ ਸਦੀਆਂ ਦੇ ਫੇਰਾਂ ਵਿਚ ਗੁੰਮੇ ਗੁੰਮੇ ਸਾਰੇ ਇਸ ਨੂੰ ਬ੍ਰਹਮ
ਮੈਂ ਮੈਂ ਕੂਕਦੇ,
ਭੁੱਲਦੇ ਸਾਰੇ ਗੱਲਾਂ ਮਿਲਵੀਆਂ, ਮਿਲਵੀਆਂ,
ਡਾਢਿਆਂ ਦੇ ਪਰਛਾਵੇਂ ਸੱਚ ਜਾਦੂ ਸੱਚ ਦਿੱਸਦੇ !
ਸਬਲ– ਬ੍ਰਹਮ ਨੂੰ ਛੋ ਛੋ, ਆਖਦੇ ਮਾਇਆ ਸ਼ੰਕਰ ਜੀ ਜਿਸ ਨੂੰ ਆਖਦੇ,
ਹਾਇ ਉਸ ਨੂੰ ਰੱਬ, ਰੱਬ, ਕੂਕਦੇ !
ਇਹੋ ਬ੍ਰਹਮ ਹੈ, ਇਹੋ ਨਾਸਤਕਤਾ,

ਇਸ ਸਬਲ ਬ੍ਰਹਮ ਦੀ ਮੈਂ ਦੀ ਅਨੇਕਤਾ, ਨਾਨਤਾ ਦੀ ਪੂਜਾ ਨੇ
ਸਾਰਾ ਹਿੰਦੁਸਤਾਨ ਰੋੜ੍ਹਿਆ,
ਰੋੜ੍ਹਿਆ ਯੂਰਪ ਭਾਰਾ ਬਹੁਤ ਸਾਰਾ ਰੁੜ੍ਹ ਗਿਆ,
ਕੌਣ ਆਖੇ ਹਿੰਦੁਸਤਾਨ ਬ੍ਰਹਮ ਵਿੱਦਿਆ ਦੀ ਪੋਥੀ ਖੋਲ੍ਹਦਾ ?
ਇਹ ਤਾਂ ਮਾਇਆ ਦੇ ਰੰਗਾਂ ਵਿਚ ਯੂਰਪ ਵਾਂਗ ਬ੍ਰਹਮ ਟੋਲਦਾ,
ਗੱਲਾਂ ਹੋਰ, ਹੋਰ ਜ਼ਰੂਰ ਕਰਦਾ, ਰਹਿਣੀ ਸਾਰੀ ਯੂਰਪ ਵਾਲੀ ਕੁਝ ਢੱਠੇ
ਗਿਰੇ ਹੰਕਾਰ ਛਿਪੇ ਲੁਕੇ ਨਾਲ ਵਾਂਗ ਕਾਇਰਾਂ, ਸਿੱਧਾ ਆਪਣੀ
ਰਹਿਣੀ ਨਹੀਂ ਦੱਸਦਾ !
ਇਹ ਮਾਦੇ ਦਾ ਬੁੱਤ ਬ੍ਰਹਮ,
ਅਸਾਂ ਦੂਰ, ਦੂਰ ਰੱਖਣਾ,
ਇਹ ਨਾਮ ਬ੍ਰਹਮ ਦਾ ਲੈਣਾ ਤੇ ਪੈਸਾ ਪੂਜਣਾ, ਅਸਾਂ ਦੂਰ ਦੂਰ ਰੱਖਣਾ,
ਇਹ ਨਾਮ ਲੈਣਾ ਭਰਾਵਾਂ ਦਾ ਤੇ ਮੰਦਾ ਯਾਰਾਂ ਦਾ ਲੱਗਣਾ, ਇਸ ਮਨੁੱਖਤਾ
ਨੂੰ ਦੂਰ ਦੂਰ ਰੱਖਣਾ,
ਹੋਣਾ ਕੁਝ ਹੋਰ ਅਸਲੀ, ਤੇ ਬਿਰੂਪ ਜਿਹਾ ਭਰ ਕੇ ਹੋਰ ਹੋ ਹੋ ਦੱਸਣਾ,
ਇਹ ਢਠਾਣ ਅਸਾਂ ਦੂਰ ਦੂਰ ਰੱਖਣਾ,
ਬ੍ਰਹਮ ਵਿੱਦਿਆ ਇਹ ਵਸਤ ਨਹੀਂ ਪਛਾਣਦੀ, ਸਭ ਵਿਚ ਹੈ ਨਹੀਂ,
ਹੋਈ ਨਾਹ, ਹੋਸੀ ਨਾਹ,
ਹੰਕਾਰ ਦਾ ਜਨਮ ਇਸ ਅੰਧਕਾਰ ਵਿਚ, ਵੱਡਾ ਨਿੱਕਾ ਮਾਦਾ ਮਾਇਆ
ਜਿਸ ਨੂੰ ਸ਼ੰਕਰ ਆਖਦੇ !
ਅਸਾਂ ਦੂਰ ਦੂਰ ਰੱਖਣਾ,
ਹੰਕਾਰ ਕਾਲਾ ਸਿਆਹ ਹੈ !

ਸੁਰਤਿ ਦਾ ਜਨਮ ਸਿਦਕ ਵਿਚ,
ਜਿਥੇ ਰੱਬ ਹੀ ਰੱਬ ਕੁਲ ਚਾਨਣਾ,
ਮਾਦਾ ਉਥੇ ਸਦਾ ਦੀ 'ਨਹੀਂ' ਹੈ !
ਮਾਦਾ ਅਸਾਂ ਨਹੀਂ ਤੱਕਣਾ, ਦੂਰ, ਦੂਰ, ਪਿਛੇ, ਪਿਛੇ ਰੱਖਣਾ, ਕੰਡ ਸਾਡੀ ਤੱਕੇ

ਉਹ ਅਸਾਂ ਨਹੀਂ ਤੱਕਣਾ, ਦੂਰ ਦੂਰ ਰੱਖਣਾ !

ਪਰ ਯਾਦ ਰੱਖਣਾ,
ਸੂਖਮ ਜਿਹਾ ਭੇਤ ਇਥੇ ਵੀ,
ਮਾਦੇ ਦੇ ਅੰਧਕਾਰ ਵਿਚ,
ਮਨ ਵਿਚੋਂ ਵੀ ਇਕ ਬਿਰੂਪ ਜਿਹਾ ਸਿਦਕ ਜੰਮਦਾ, ਜਿਸ ਨੂੰ ਸਿਦਕ
ਸਿਦਕ ਕਰ ਪੁਕਾਰਦੇ,
ਮਨ ਦੀ ਹਨੇਰੀ ਕੋਠੜੀ ਵਿਚ ਜੰਮਿਆਂ ਸਿਦਕ ਨਾਂਹ,
ਇਹ ਭੁੱਲ ਹੰਕਾਰ ਦੀ !
ਇਸ ਸਿਦਕ ਦੇ ਬਿਰੂਪ ਨੂੰ,
ਦੂਰ ਦੂਰ ਰੱਖਣਾ,

**ਪਛਾਨਣਾਂ ਬਿਰੂਪ ਹੈ ਤੇ ਇਹਦਾ ਗਲੀਆਂ ਦਾ ਮੰਗਣਾ ।**

ਸਿਦਕ ਆਉਂਦਾ ਜਦ ਕਲੇਜੇ ਤੀਰ ਵੱਜਦਾ,
ਪਲ ਛਿਣ, ਘੜੀ ਘੜੀ, ਕਦਮ ਕਦਮ,
ਦਮ ਬਦਮ-ਚੁਭਦਾ, ਖੋਭਦਾ ਆਪਣੀ ਤ੍ਰਿਖੀ, ਤ੍ਰਿਖੀ ਅਣੀ, ਆਖਦਾ ਦਸ,
ਪੀੜ ਠੀਕ ਹੈ ?
ਤਾਂ ਸਿਦਕ ਆਉਂਦਾ !

ਮਨ ਮੇਰਾ ਹਨੇਰਾ ਗੁਪ ਮੁੜ ਮੁੜ ਕਰਦਾ,
ਹੰਕਾਰ ਦੈਂਤ ਵਾਂਗੂੰ ਵਿਚ ਆਣ ਵੜਦਾ,
ਮਾਰਦਾ ਵਡੇ ਵਡੇ ਗੁਰਜ ਹਨੇਰੇ ਦੇ,
ਮੇਰੀਆਂ ਨਵੀਆਂ ਆਈਆਂ ਨਿੱਕੀਆਂ, ਨਿੱਕੀਆਂ ਨੂਰ ਦੀਆਂ ਰਸ਼ਮੀਆਂ ਨੂੰ,
ਆਖਦਾ ਮੇਰਾ ਘਰ, ਨਿਕਲੋ, ਤੁਸੀ ਕਿਥੋਂ ਆਈਓ ?
ਪਰ ਹੋਰ ਹੋਰ ਤੀਰ ਵਾਂਗੂ ਹੰਕਾਰ ਨੂੰ ਪਰੋਂਦੀਆਂ, ਲਿਪਟਦੀਆਂ ਗੁੰਝਲਾਂ ਖਾ,
ਖਾ, ਸੋਨਾ ਹਨੇਰੇ ਦੇ ਦਿਲ 'ਤੇ ਡੋਹਲਦੀਆਂ,

ਸਿਹ ਕਿਰਨਾਂ ਵੀ ਤੀਰ ਹਨ ਕਿਸੇ ਡਾਢੇ ਦੀ ਕਮਾਨ ਦੇ,
ਦੇਖ ਦੇਖ ਅਮਨ-ਜੰਗ ਸਿੱਖ ਰੀਝਦਾ,
ਤਾਂ ਸਿਦਕ ਆਉਂਦਾ !
ਲੱਖਾਂ ਵੈਰੀ ਟੁਰ ਮਾਰਨ ਆਉਂਦੇ,
ਸਿੱਖ ਇਕੱਲਾ, ਡਰਦਾ, ਸਹਿਮਦਾ,
ਉਹ ਸਾਹਮਣੇ ਨੀਲੇ ਘੋੜੇ 'ਤੇ ਚੜ੍ਹ ਗੁਰੂ ਆਉਂਦਾ,
ਲੱਖਾਂ ਫ਼ੌਜਾਂ ਨਾਲ ਨਾਲ ਆਉਂਦੀਆਂ, ਅਸਮਾਨ ਸਾਰੇ ਭਰਦੇ !
ਲੱਖਾਂ ਦਾ ਮੁਕਾਬਲਾ ਇਕ ਸਿੱਖ ਕਰਦਾ, ਜਿੱਤਦਾ
ਤਾਂ ਸਿਦਕ ਆਉਂਦਾ,
ਮੌਤ ਆਉਂਦੀ, ਡਰਾਉਂਦੀ,
ਹਾਲੇ ਕੱਚਾ, ਦਿਲ ਨਹੀਂ ਕਰਦਾ ਗੁਰੂ-ਦੇਸ ਜਾਣ ਨੂੰ,
ਅੱਗੇ ਦੀ ਸੁਹਣੀ ਗੁਰੂ-ਚਰਨ ਸ਼ਰਨ ਜੀਣ-ਨੂੰ ਹਾਲੇ ਮੌਤ ਆਖਦਾ,
ਇਹ ਯਾ ਇਹ ਜਿਸ ਨੂੰ ਪਿਆਰ ਕਰਦਾ, ਜਦ ਦਿੱਸਦਾ ਜੀਉਂਦਾ,
ਮੁੜ ਇਹਦਾ ਨਵਾਂ-ਆਇਆ ਸਿਦਕ ਕੰਬਦਾ,
ਕਹਿੰਦਾ, ਗੁਰੂ ਹੁੰਦਾ ਰਖਦਾ,
ਦੇਖ ਸ਼ਕ ਇਹ ਹਨੇਰ ਮੁੜ ਪੈਂਦਾ,
ਗੁਰੂ ਦਰਸ਼ਨ ਮੁੜ ਦੇਂਵਦਾ, ਬਚਾਉਂਦਾ ਇਸ ਨੂੰ ਯਾ ਜਿਸ ਨੂੰ
ਇਹ ਪਿਆਰ ਕਰਦਾ,
ਇਹਦੇ ਅੱਖਾਂ ਦੇ ਸਾਹਮਣੇ ਮੌਤ ਡਰਦੀ, ਨੱਸਦੀ, ਉੱਡਦੀ,
ਜਿਵੇਂ ਕਾਲਾ ਹਿਰਨ ਭੱਜਦਾ,
ਤਾਂ ਸਿਦਕ ਆਉਂਦਾ !

ਸੁੱਤਾ, ਸੁੱਤਾ ਲੱਗਦਾ,
ਲੋਕੀਂ ਬੜੇ ਚਤੁਰ, ਪੰਡਤ ਪੜ੍ਹੇ ਦਿੱਸਦੇ,
ਇਹ ਨਿੱਕਾ ਨਿੱਕਾ ਲੱਗਦਾ,
ਲੋਕੀਂ ਬੜੇ ਵੱਡੇ, ਵੱਡੇ ਲੱਗਦੇ,

ਲੋਕੀਂ ਬੈਠਣ ਕੁਰਸੀਆਂ, ਆਸਨਾਂ, ਸਿੰਘਾਸਨਾਂ,
ਇਹ ਘਾਹ ਖਨੋਤਰਦਾ,
ਇਹ ਦਿੱਸੇ ਨਿਮਾਣਾ ਜਿਹਾ ਆਪਾਂ ਨੂੰ, ਹੋਰਾਂ ਨੂੰ,
ਗੁਰੂ ਕੰਡੀ ਹੱਥ ਜਦ ਰੱਖਦਾ,
ਪੰਡਤ-ਜਗਤ ਸਾਰਾ ਪੰਡਤਾਈ ਭੁੱਲਦਾ,
ਵੱਡਾ-ਜਗਤ ਸਾਰਾ ਨਿੱਕਾ, ਨਿੱਕਾ ਹੋਂਵਦਾ,
ਇਹਦੇ ਸੁਣ ਵਚਨ, ਸਾਦੇ ਸਾਦੇ ਗੀਤ ਸਾਰੇ,
ਹੈਰਾਨ ਹੋ ਵੇਖਦਾ, ਅਨਪੜ੍ਹਿਆ ਕਿਆ ਬੋਲਦਾ :
ਤਾਂ ਸਿਦਕ ਆਉਂਦਾ !

ਸਾਰੀਆਂ ਔਕੜਾਂ ਗੁਰੂ ਝਾਗਦਾ,
ਕੰਮ ਸਾਰੇ ਇਹਦੇ ਗੁਰੂ ਸਾਰਦਾ,
ਸੇਵਾ ਜ਼ਿੰਮੇਵਾਰੀ ਸਾਰੀ ਇਹਦੀ ਗੁਰੂ ਚੱਕਦਾ,
ਗੁਰੂ ਦੇਂਦਾ ਦੀਦਾਰੇ ਮੁੜ, ਮੁੜ,
ਅੱਗ ਜਲ, ਮੁਸ਼ਕਲ ਪਈ ਭਾਰੀ ਥੀਂ ਬਚਾਉਂ...
ਦਿਨ ਰਾਤ ਸਿੱਖ ਦਾ ਕਰਾਮਾਤਾਂ ਨਾਲ ਜੜਦਾ,
ਦਿਨ ਰਾਤ ਲਿਸ਼ਕਦਾ,
ਫਿਰ ਵੀ ਕੰਮ ਪੂਰਾ ਹੋਇਕੇ ਹਨੇਰਾ ਮਨ ਵਿਚ ਵੜਦਾ,
ਕਾਰਨ ਕਾਮਯਾਬੀ ਦੇ ਲੱਖਾ ਹੋਰ ਹੋਰ ਦੱਸਦਾ ਕਰਾਮਾਤ ਨੂੰ ਅਣਗਉਲੀ
 ਜਿਹੀ, ਸਾਧਾਰਣ ਜਿਹੀ ਗੱਲ ਵਿਚ ਪਲਟਦਾ, ਹੋਇਆ ਕੀ—
ਇੰਜ ਹੀ ਸੀ ਹੋਵਣਾ ?
ਘੜੀ, ਘੜੀ ਭੁੱਲਦਾ, ਹਨੇਰਾ ਚੱਕਰ ਮਾਰਦਾ,
ਮੁੜ, ਮੁੜ ਗੁਰੂ ਥੀਂ ਮੁਨਕਰ ਨਿੱਕੀ ਨਿੱਕੀ ਗੱਲ 'ਤੇ ਮੇਰਾ ਯਾਰ ਹੋਂਵਦਾ,
ਗੁਰੂ ਦੀ ਮਿਹਰ ਅਣਭਜਵੀ,
ਗੁਰੂ ਦਾ ਬਿਰਦ ਪੂਰਾ, ਅਨੰਤ ਸਾਰਾ,
ਵੱਡੀ ਵੱਡੀ ਕਰਾਮਾਤ ਕੀਤੀ ਪਿਆਰ ਦੀ,

ਨਿੱਕੀ ਨਿੱਕੀ ਵੀ ਕਰਦਾ, ਜਿਵੇਂ ਬੱਚੇ ਨਾਲ ਪਿਓ ਖੇਡਦਾ ਰਿਧੀ ਸਿੱਧੀ
ਦੱਸਦਾ, ਤੇ ਘੜੀ, ਘੜੀ, ਪਲ ਛਿਣ,
ਸਿੱਖ ਦੇ ਸਿਦਕ ਨੂੰ ਆਪਣੇ ਆਤਮ-ਮਾਸ ਨਾਲ ਪਾਲਦਾ,
ਤਾਂ ਸਿਦਕ ਆਉਂਦਾ !

ਸੁਹਣੀ ਚੀਜ਼ ਦੇਖ ਸਿੱਖ ਭੁੱਲਦਾ,
ਕਰਾਮਾਤ ਸਾਰੀ, ਗੁਰੂ ਦੀ ਦਮਬਦਮ ਮਿਹਰ ਸਾਰੀ ਮਿਹਰਾਂ ਵਾਲੀ ਸੇਵਾ ਸਾਰੀ,
ਇਕ ਪਲਕ ਵਿਚ ਭੁੱਲਦਾ।
ਨੱਸਦਾ ਮੁੜ ਮਾਦੇ ਭੁੱਲੇਖੇ ਵੱਲ,
ਮੁੜ, ਮੁੜ ਭੁਲਦਾ, ਲੋਚਦਾ ਸੁੰਦਰ ਅੰਗਣੀਆਂ, ਸੁਪਨੇ ਲੈਂਦਾ ਉਨ੍ਹਾਂ ਦੇ
ਚੰਨ ਮੂੰਹਾਂ ਦੇ,
ਗੁਰੂ ਲੱਖ ਤਰਕੀਬ ਕਰਦਾ,
ਅਗੋਂ ਪਿਛੋਂ, ਛੁਪ ਛੁਪ, ਮਾਇਆ ਦੀ ਖਿਚਾਂ ਦੇ ਧਾਗੇ ਕੱਟਦਾ, ਭੁਲੇਖਾ
ਤੋੜਦਾ, ਭੁੱਲਾਂ ਮੋੜਦਾ, ਮਾਰ ਮਾਰ ਤੀਰ ਪ੍ਰਕਾਸ਼ ਦੇ ! ਮਾਇਆ-ਸੁਹਣੱਪ
ਤੋੜਦਾ, ਰੂਹ ਸਿੱਖ ਦਾ ਫਿਰ ਮੁਹਾਰਾਂ ਮੋੜਦਾ, ਖਾ, ਖਾ ਮਾਯੂਸੀਆਂ,
ਗੁਰੂ ਲੱਖ ਵੇਰੀ ਇਉਂ ਚਿੱਕੜ ਫਸੇ ਨੂੰ ਕੱਢਦਾ, ਧੋਂਦਾ ਭਰੇ ਅੰਗ ਸਾਰੇ, ਮਾਂ
ਵਾਂਗ, ਉੱਚਾ ਕਰਦਾ ਛਿਪ ਕੇ ਉਸ ਵਿਚ ਤੇ ਸਿੱਖ ਸਿਰ ਚੱਕਦਾ ਵਾਂਗ ਉੱਚੀ
ਬਰਫ਼ ਦੀਆਂ ਚੋਟੀਆਂ,
ਤੇ ਗੁਰੂ ਕਿਰਨ—ਫੁਹਾਰ ਸੁੱਟਦਾ, ਸੋਨਾ ਸਾਰਾ ਪਾਣੀ ਪਾਣੀ ਕਰਕੇ ਇਸ
ਨਵੇਂ—ਕੰਙਣੇ ਵਾਲੇ ਦੇ ਸਿਰ ਛਤਰ ਰੱਖਦਾ,
ਮੁਕਟ ਬੰਨ੍ਹਦਾ, ਆਖਦਾ—ਤੂੰ ਕਿਹਾ ਸੁਹਣਾ ਅਜ ਓ ਬਰਫ਼ ਲੱਦਿਆ !
ਪਰਬਤਾਂ ਤੇ ਸੂਰਜ ਦੀ ਕਿਰਨ ਤੇਰੀ ਬਰਫ਼ ਵਿਚ ਖੇਡਦੀ,
ਤੂੰ ਕਿਹਾ ਉੱਚਾ !
ਤਾਂ ਸਿਦਕ ਆਉਂਦਾ !

ਫਿਰ ਸਿਦਕ ਕਣੀ ਕਣੀ ਬੱਝਦਾ, ਕਣੀ, ਕਣੀ ਵੱਧਦਾ,
ਕਈ ਵੇਰੀ ਨਵਾਂ ਅੰਗੂਰਿਆ ਸੜਦਾ, ਮੁੜ ਬੀਜਦਾ ਗੁਰੂ ਮਿਹਰ ਕਰ, ਮੁੜ

ਅੰਗੂਰਦਾ, ਸਦੀਆਂ ਦੀ ਖੇਡ ਲੱਗੀ, ਗੁਰੂ ਕਿਰਤ ਉਨਰ ਹੈ !
ਸਦੀਆਂ ਲੰਘਦੀਆਂ, ਦੌਰ ਲੰਘਦੇ, ਇਕ ਪੂਰੀ ਸਿਖ ਸੁਰਤਿ ਬਣਾਨ, ਹਾਂ
ਇਹ ਰੌਣਕੂ, ਰੌਣਕੂ ਵਧਦੀ, ਬਣਦੀ,
ਲਿਸ਼ਕ ਮਾਰਦੀ,
ਜਿਸ ਬਿਜਲੀ ਦੇ ਮੂੰਹ ਨੂੰ ਚੁੰਮਣ ਦੌੜਦੇ ਇਹ 'ਨਿਤਸ਼ੇ' ਤੇ 'ਇਕਬਾਲ' ਤੇ
ਇਹੋ ਜਿਹੇ ਸਾਰੇ !

ਇਹ ਸਨਅੱਤ ਕੀ ਸੌਖੀ ।
ਗੁਰੂ ਸੁਰਤਿ ਦੀ ਕਿਰਤ ਦਿਨ ਰਾਤ ਜਾਗ ਕੇ ?
ਮੁਸਲਮਾਨ, ਹਿੰਦੂ, ਸਿੱਖ ਸਚਾ,
ਈਸਾਈ, ਬੋਧੀ ਇਕੋ,
ਬੰਦਾ ਹੋਵੇ ਰੱਬ ਦਾ, ਗੁਰੂ ਮਿਹਰ ਕਰਦਾ,
ਪਰ ਪੁੱਛੇ ਕੋਈ, ਇਨ੍ਹਾਂ ਸਿਆਣਿਆਂ,
ਕਦੀ ਹੀਰੇ ਲੱਭਣ ਗਲੀ ਗਲੀ,
ਭਾਵੇਂ ਲੱਖ ਵੇਰੀ ਆਖੋ-ਆਓ ਹੀਰਿਓ ਨਿੱਤਰੋ !'
ਕਦੀ ਸੁਰਤਿ ਬੋਲਦੀ ਇਉਂ ਬੁਲਾਵੋ ਤੁਸੀਂ ਲੱਖ ਵੇਰੀਆਂ ਘੜੀ ਘੜੀ,
ਹੰਕਾਰ ਬੋਲਸੀ, ਜ਼ਰੂਰ ਬੋਲਸੀ ਆਸੀ ਲੱਖ, ਲੱਖ ਪੁਸ਼ਾਕੇ ਪਾ ਕੇ !

੫

ਗੁਰੂ ਇਸੇ ਛੁਪੇ ਭੇਤ ਦੇ ਘੁੰਡ ਚੁੱਕਦਾ,
ਪਰ ਚੁੱਕੇ ਘੁੰਡ ਵੀ, ਤੱਕਣ ਵਾਲੀ ਅੱਖ ਨਹੀਂ !
ਇਹ ਭੇਤ ਨਿਰੀ ਸਿਦਕ—ਪੱਕੀ ਅੱਖ ਵੇਖਦੀ,

ਜਦ ਗੁਰੂ—ਸਿਦਕ ਦੀ ਅੱਖ ਖੋਹਲਦਾ,
ਸਿੱਖ ਇਹ ਜਾਣਦਾ,

ਉਸ ਨੂੰ ਗੁਰੂ ਚੰਗਾ ਲੱਗਦਾ,
ਜਿਸ ਨੂੰ ਗੁਰੂ ਆਪ ਪਹਿਲੇ ਪਿਆਰਦਾ,
ਇਉਂ ਤਾਂ ਅਜ ਗੁਰੂ ਗ੍ਰੰਥ ਘਰ, ਘਰ ਬਰਾਜਦਾ,
ਪਰ ਵਿਰਲਾ ਕੋਈ ਜਾਣਦਾ, ਗੁਰੂ-ਸੁਰਤਿ ਕਿਥੇ ਬੋਲਦੀ,
ਗੁਰੂ ਗ੍ਰੰਥ ਕਿੰਜ ਘੁੰਡ ਚੁੱਕਦਾ, ਪੀਰਾਂ ਦੇ, ਫ਼ਕੀਰਾਂ ਦੇ, ਪੈਗੰਬਰਾਂ ਦੇ,
ਰਿਸ਼ੀਆਂ ਦੇ,
ਅਵਤਾਰਾਂ ਦੇ; ਤੇ ਕਿੰਜ ਖੋਹਲਦਾ ਆਤਮ-ਸੁਰਤਿ ਭੇਤ ਨੂੰ,
ਪਰ ਗੁਰੂ ਗ੍ਰੰਥ ਦੇ ਸੁਹਣੇ ਹੱਥ ਪੈਰ ਨੂੰ ਦਿੱਸਦੇ ?
ਉਹ ਰੰਗੀਲਾ ਗੁਰੂ ਮੁੜ ਮੁੜ ਦੱਸਦਾ, ਹਾਏ ! ਕੌਣ ਤੱਕਦਾ ?
ਸਾਡੇ ਕੰਨ ਵਿਚ ਅੱਜ ਖ਼ਬਰੇ ਕਾਗਤ ਖੜਕਦੇ,
ਦੇਸ ਸਾਰੇ ਹੱਥ ਅਖ਼ਬਾਰ ਹੈ, ਦੇਸ ਸਾਰਾ ਮਨ ਫਸਿਆ,
ਮੁੜ ਹਨੇਰੇ ਰੋੜ੍ਹਿਆ,
ਬਾਬਾ ਮਿਹਰ ਕਰੇ !
ਘਰ, ਘਰ, ਗੁਰੂ ਵੱਸਦਾ ਪੰਜਾਬ ਵਿਚ,
ਘਰ, ਘਰ ਬਰਕਤ ਵੱਸਦੀ,
ਪਰ ਨੈਣ ਸਾਡੇ ਮੁੜ ਮਨ—ਬੰਦ ਨੈਣ ਹੋਏ,
ਗੁਰੂ ਦੀ ਮਿਹਰ ! ਨੈਣ ਮੋੜਦੇ !
ਇਥੇ ਅਜ ਜ਼ਾਹਰਾ ਜ਼ਹੂਰ ਸਾਡਾ ਗੁਰੂ ਗ੍ਰੰਥ ਹੈ
ਗੁਰੂ ਇਹ ਆਪ ਜਰਨੈਲ ਹੈ,
ਲੱਖਾਂ ਫ਼ੌਜਾਂ ਤਾਬੇ ਇਸ ਗੁਰੂ ਸੂਰਮੇ,
ਵੱਖਰਾ ਸਿੱਖ ਹੋ ਸਕਦਾ ਨਹੀਂ ਵੱਖਰਾ ਅੰਧਕਾਰ ਹੰਕਾਰ ਹੈ !
ਸਿੱਖ ਇਤਿਹਾਸ ਸਾਰਾ,
ਬਾਣੀ ਦਾ ਟੀਕਾ
ਸੁਰਤਿ ਦੇ ਭੇਤ ਦਾ,
ਸੁਹਣਾ ਦਸ ਅਵਤਾਰ ਹੈ !
ਛਬੀ ਸਾਰੀ ਮਿਲਵੀਂ, ਮਿਲਵੀਂ,
ਵੱਖ ਵੇਖਣਾ ਪਾਪ ਹੈ,

ਗੁਰੂ ਇਤਿਹਾਸ ਸਾਰਾ,
ਗੁਰੂ ਕਿਰਤ ਸਾਰੀ,
ਗੁਰੂ-ਕਰਨੀ ਮਿਲਵੀਂ, ਮਿਲਵੀਂ,
ਬਾਣੀ ਦਾ ਅਲਾਪ ਹੈ।

੬

ਹੁਣ ਅਗੇ ਬੋਲਣਾ,
ਮੁੜ ਫ਼ਲਸਫ਼ਾ ਤੋਲਣਾ,
ਸਿਖ-ਸੁਰਤਿ ਦਾ ਕੰਮ ਨਹੀਂ, ਬੱਸ ! ਬੱਸ !
ਵਾਹ, ਵਾਹ ਗਾਵਣਾ !
ਹਲ ਫੜ ਜੋਵਣਾ,
ਮਹੀਆਂ ਨੂੰ ਚੋਵਣਾ,
ਦੁੱਧ ਰਿੜਕਣਾ ਪੀਣਾ, ਥੀਣਾ, ਬਸ ! ਬਸ ! ਬਸ !
ਸਿਪਾਹੀ ਗੁਰੂ ਦਾ ਹੋਵਣਾ,
ਹੱਥ, ਪੈਰ, ਨਾਲ ਕੰਮ,
ਸੁਰਤਿ ਠੰਢੀ ਠਾਰ, ਲਿਪਟੀ ਸਾਈਂ ਦੇ ਚਰਨ,
ਤੇ ਖ਼ੁਸ਼ ਹੋ, ਚਾਉ ਵਿਚ, ਰਸ ਵਿਚ,
ਹੁਕਮ ਕਾਰ ਕਮਾਵਣੀ,
ਹੁਕਮ ਮੰਨਣਾ, ਇਹ ਅਰਦਾਸ ਸਿੱਖ ਦੀ,
ਅਟੁੱਟਵੇਂ ਕਿਸੇ ਸਵਾਦ ਦੇ ਹੜ੍ਹ ਉੱਤੇ ਤਰਦੇ, ਕਦੀ ਕਦੀ ਡੁੱਬਦੇ,
ਆਪਣੇ ਸੂਰਜ ਦੇ ਪ੍ਰਕਾਸ਼ ਵਿਚ ਰੁੜ੍ਹਨਾ;
ਸੁਕਰ ਸੁਕਰ ਕਰਨਾ, ਗਾਉਣਾ ਦਮ ਬਦਮ ਵਾਹਿਗੁਰੂ, ਬਸ, ਬਸ, ਬਸ,
ਦਿਨ ਰਾਤ ਮੰਗਣਾ—
ਸਿਦਕ ਤੇ ਸਿੱਖੀ,
ਮਨ ਨੀਵਾਂ, ਮੱਤ ਉੱਚੀ,

ਚੜ੍ਹਦੀ ਕਲਾ, ਨਾਮ ਦਾ ਜਪਣਾ
ਨਾਲ ਉਚਿਆਈ ਸਾਰੇ ਸਿੱਖ ਇਤਿਹਾਸ ਦੀ ਤੇ ਚੜ੍ਹੇ ਦਿਨ ਚੜ੍ਹਨਾ,
ਪਰਬਤਾਂ 'ਤੇ ਵੱਸਣਾ, ਨੀਵੀਂ ਨੀਵੀਂ ਗੱਲ ਨਾਂਹ,
ਤੇ ਕਦਮ ਕਦਮ ਤੁਰਨਾ, ਸਹਿਜ ਇਕ ਮਿੱਠੇ, ਨਿੱਕੇ ਪਿਆਰ ਵਿਚ,
ਟੁਰਨਾ ਤੁਰਨਾ, ਕਦਮ ਮਿਲਾ ਕੇ,
ਅਗੇ ਲੰਘ ਗਈਆ ਫ਼ੌਜਾਂ ਨਾਲ ਕਦਮ ਮਿਲਾ ਕੇ,
ਹੁਣ ਦੀਆਂ ਫ਼ੌਜਾਂ ਦੀ ਕਤਾਰ ਵਿਚ ਠੀਕ ਕਦਮ ਮਿਲਾਵਾਂ,
ਤੇ ਕਦਮ ਸਿੱਖ ਦਾ ਪਵੇ ਪਿਛੇ ਆਉਂਦੀਆ ਫੌਜਾਂ ਦੇ ਕਦਮ ਨਾਲ ਕਦਮ
    ਪੂਰਾ, ਪੂਰਾ
ਹਾਂ ਜੀ ! ਕਦਮਾਂ ਮਿਲਾ ਕੇ, ਕਦਮਾਂ ਮਿਲਾ ਕੇ, ਟੁਰਨਾ, ਟੁਰਨਾ, ਟੁਰਨਾ,
ਸਵਾ ਲੱਖ ਕਦਮ, ਇਕ ਕਦਮ ਦਾ, ਕਦਮਾਂ ਮਿਲਾ ਕੇ,
ਸਵਾ ਲੱਖ ਸੁਆਸ, ਇਕ ਸੁਆਸ ਭਰਦਾ, ਕਦਮਾਂ ਮਿਲਾ ਕੇ,
ਸਵਾ ਲੱਖ ਹੱਥ, ਇਕ ਹੱਥ ਦਾ, ਕਦਮਾਂ ਮਿਲਾ ਕੇ,
ਸਵਾ ਲੱਖ ਸਿਰ, ਇਕ ਸਿਰ ਦਾ, ਕਦਮਾਂ ਮਿਲਾ ਕੇ,
ਇਕ ਇਕ ਗੁਰੂ ਦਾ ਸਿੱਖ, ਫ਼ੌਜਾਂ !
ਫ਼ੌਜਾਂ ਭਾਰੀਆਂ ਸਾਰੀਆਂ, ਕਦਮਾਂ ਮਿਲਾ ਕੇ,
ਹਾਂ ਜੀ ! ਕਦਮਾਂ ਮਿਲਾ ਕੇ, ਕਦਮਾਂ ਮਿਲਾ ਕੇ,
    ਟੁਰਨਾ, ਟੁਰਨਾ ਟੁਰਨਾ,
    ਟੁਰਨਾ, ਟੁਰਨਾ, ਟੁਰਨਾ ।

ਇਹ ਭੇਤ ਸਿੱਖ-ਆਵੇਸ਼ ਦਾ,
ਸਿੱਖ-ਇਤਿਹਾਸ ਦਾ,
ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੀ ਅਕਾਲੀ ਬਾਣੀ ਦਾ,
ਇਹ ਦਰਸ਼ਨ ਗੁਰ-ਅਵਤਾਰ ਸੁਰਤਿ ਦਾ ।
ਕੁਝ ਕੁਝ, ਕਿਸੇ ਕਿਸੇ ਛਾਤੀ ਵਿਚ ਕਦੀ ਕਦੀ ਭਖਦਾ,
ਸਦੀਆਂ ਛਿੱਪ ਛਿੱਪ ਰਹਿੰਦਾ, ਮੁੜ ਉੱਘੜਦਾ,

ਪਲ ਛਿਣ ਲਈ ਬਸ ਘੁੰਡ ਉੱਠਦਾ, ਫਿਰ ਘੁੰਡ ਕੱਢਦਾ,
ਇਉਂ ਹੀ ਗੁਰੂ ਅਵਤਾਰ ਦੀ ਸੁਰਤਿ ਤੇ ਸਿਖ-ਸੁਰਤਿ ਖੇਡਦੀ,

ਅਗੇ, ਪਿਛੇ, ਅਜ, ਕੱਲ੍ਹ, ਭਲਕੇ ਦੇ
ਕਦਮਾਂ ਨਾਲ ਕਦਮਾਂ ਮਿਲਾ ਕੇ,

ਟੁਰਨਾ, ਟੁਰਨਾ, ਟੁਰਨਾ,
ਟੁਰਨਾ, ਟੁਰਨਾ, ਟੁਰਨਾ, ।

—o—